ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

## ਅੰਦਰੋਂ ਪੜ੍ਹੋ


1 ਧੂਪਾਂ ਕਿੰਨੀਆ ਨੁਕਸਾਨ ਦੇਹ ਹਨ
2 ਰਾਮਰਾਜ ਵੱਲ ਵਾਪਸੀ
3 ਅੱਖਾਂ ਦਾ ਫਲੂ
4 ਵਿਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ
5 ਮਾਨਸਿਕ ਦੁਰਬਲਤਾ
6 ਔਰਤ ਦੀ ਮੁਕਤੀ ਦਾ ਮਸਲਾ
7 ਸ਼ੰਕਾ ਨਵਿਰਤੀ
8 ਸਰਗਰਮੀਆਂ
9 ਸਾਹਿਤਕ ਆਦਿ


ਨੋਟ :— ਜਗ੍ਹਾ ਦੀ ਘਾਟ ਕਾਰਣ ਇਸ ਅੰਕ ਵਿੱਚ ਚਿੱਠੀਆਂ ਦਾ ਕਾਲਮ ਪਾਠਕਾਂ ਦੀ ਨਜ਼ਰ ਵਿੱਚ ਪ੍ਰਕਾਸ਼ਿਤ ਨਹੀਂ ਕੀਤਾ ਜਾ ਸਕਿਆ ।

ਸੰਪਾਦਕ : ਰਾਜਪਾਲ ਸਿੰਘ ਸਤੰਬਰ 1989 ਕੀਮਤ : 3 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

## ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

**ਸੰਪਾਦਕੀ**

# ਵਿੱਦਿਆ ਅਤੇ ਅਧਿਆਪਕ

5 ਸਤੰਬਰ ਨੂੰ ਅਧਿਆਪਕ ਦਿਵਸ ਮਨਾਇਆ ਜਾਂਦਾ ਹੈ ਇਸ ਦਿਨ ਅਧਿਆਪਕ ਅਤੇ ਵਿੱਦਿਆ ਦਾ ਗੁਣ-ਗਾਣ ਕੀਤਾ ਜਾਂਦਾ ਹੈ । ਸਰਕਾਰ ਵਲੋਂ ਅਧਿਆਪਕਾਂ ਨੂੰ ਚੰਗੀ ਵਿਦਿਆ ਦੇਣ ਦੀ ਸਲਾਹ ਦਿੱਤੀ ਜਾਂਦੀ ਹੈ ਅਤੇ ਅਧਿਆਪਕਾਂ ਵਲੋਂ ਸਰਕਾਰ ਨੂੰ ਚੰਗੀਆਂ ਸਹੂਲਤਾ ਦੇਣ ਦੀ । ਪਰ ਇਹ ਸਾਫ ਹੈ ਕਿ ਵਿਦਿਆ ਦਾ ਹਾਲ ਤਾਂ ਖਾਸਾ ਮਾੜਾ ਹੈ ਅਤੇ ਅਧਿਆਪਕਾਂ ਦਾ ਵੀ ਉਹ ਸਮਾਜਿਕ ਮਾਣ ਸਤਿਕਾਰ ਨਹੀਂ ਹੈ ਜਿਸਦੇ ਉਹ ਹੱਕਦਾਰ ਬਣਦੇ ਹਨ ।

ਅਧਿਆਪਕ ਅਤੇ ਵਿਦਿਆ ਦਾ ਰਿਸ਼ਤਾ ਬਹੁਤ ਗੂੜ੍ਹਾ ਹੈ ਇੱਕ ਦੀ ਕੁਆਲਿਟੀ ਦੂਜੇ ਨੂੰ ਪ੍ਰਭਾਵਿਤ ਕਰਦੀ ਹੈ । ਸਾਡੇ ਸਕੂਲਾਂ ਕਾਲਜਾਂ ਵਿਚ ਦਿੱਤੀ ਜਾ ਰਹੀ ਵਿੱਦਿਆ ਨਾ ਤਾਂ ਵਿਦਿਆ ਪ੍ਰਾਪਤ ਕਰਨ ਵਾਲੇ ਲਈ ਵਿਅਕਤੀਗਤ ਤੌਰ ਤੇ ਅਤੇ ਨਾਂ ਹੀ ਸਮਾਜ ਲਈ ਕੋਈ ਬਹੁਤੀ ਲਾਹੇਵੰਦੀ ਸਿੱਧ ਹੁੰਦੀ ਹੈ। ਸਕੂਲੀ ਵਿਦਿਆ ਸਮਾਜਿਕ ਅਤੇ ਕੁਦਰਤੀ ਵਰਤਾਰਿਆਂ ਨੂੰ ਜਾਣਨ ਸਮਝਣ ਦੀ ਇੱਛਾ ਪੈਦਾ ਕਰਨ ਅਤੇ ਬਾਕੀ ਜੀਵਨ ਲਈ ਗਿਆਨ ਦਾ ਆਧਾਰ ਬਣਨ ਦੀ ਬਜਾਏ ਉਲਟਾ ਕਿਤਾਬਾਂ ਆਦਿ ਪੜ੍ਹਨ ਅਤੇ ਗਿਆਨ ਪ੍ਰਾਪਤ ਕਰਨ ਪ੍ਰਤੀ ਨਫਰਤ ਪੈਦਾ ਕਰਨ ਦਾ ਸਾਧਨ ਵਧੇਰੇ ਬਣੀ ਹੋਈ ਹੈ । (ਮੌਜੂਦਾ ਵਿਦਿਆ ਦਾ ਇਕ ਕਲਾਮਈ ਯਥਾਰਥਤ ਚਿਤ੍ਰਣ ਜਸਪਾਲ ਜੱਸੀ ਦੀ ਇੱਕ ਕਵਿਤਾ ਦੇ ਰੂਪ ਵਿੱਚ ਇਸੇ ਅੰਕ ਵਿਚ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਵਿਦਿਅਕ ਸਿਸਟਮ ਵੀ ਸਾਡੇ ਬੁਨਿਆਦੀ ਸਮਾਜਿਕ ਆਰਥਿਕ ਢਾਂਚੇ ਦੀ ਉਪਜ ਹੈ ਅਤੇ ਇਹ ਕਾਬਜ ਜਮਾਤ ਦੀਆਂ ਲੋੜਾਂ ਦੇ ਅਨੁਸਾਰੀ ਢਲਿਆ ਹੋਈਆ ਹੈ । ਪਰ ਸਿਰਫ ਇੰਨ੍ਹਾਂ ਕਹਿਣ ਨਾਲ ਅਧਿਆਪਕਾਂ ਦੀ ਜਿਮੇਂਵਾਰੀ ਖਤਮ ਨਹੀਂ ਹੋ ਜਾਂਦੀ । ਚਾਹੇ ਗਲਤ ਸਿਲੇਬਸ, ਇਮਤਿਹਾਨੀ ਢਾਂਚਾ ਅਤੇ ਮਾੜੀਆਂ ਬਾਹਰਮੁਖੀ ਹਾਲਤਾਂ ਸਹੀ ਵਿਦਿਆ ਦੇਣ ਵਿਚ ਅੜਿੱਕਾ-ਬਣਦੀਆਂ ਹਨ ਪਰ ਇਸ ਸਭ ਕਾਸੇ ਦੇ ਬਾਵਜੂਦ ਵੀ ਅਧਿਆਪਕ ਵਰਗ ਵਿਦਿਆਰਥੀਆਂ ਵਿਚ ਕਾਫੀ ਹੱਦ ਤੀਕ ਵਿਗਿਆਨਕ, ਤਰਕਸ਼ੀਲ ਅਤੇ ਲੋਕ ਹਿਤੂ ਸੋਚ ਪੈਦਾ ਕਰ ਸਕਦਾ ਹੈ। ਉਹਨਾਂ ਨੂੰ ਕੁਦਰਤੀ ਅਤੇ ਸਮਾਜਿਕ ਵਰਤਾਰਿਆ ਮਗਰ ਕੰਮ ਕਰਦੇ ਨਿਯਮਾਂ ਦੀ ਅਸਲੀਅਤ ਤੋਂ ਜਾਣੂ ਕਰਵਾ ਸਕਦਾ ਹੈ । ਪਰ ਅਫਸੋਸ ਹੈ ਕਿ ਬਹੁਤ ਹੀ ਥੋੜ੍ਹੀ ਗਿਣਤੀ ਦੇ ਚੇਤਨ ਅਧਿਆਪਕਾਂ ਨੂੰ ਛੱਡ ਕੇ ਆਮ ਅਧਿਆਪਕ ਵਰਗ ਵਲੋਂ ਇਸ ਤਰ੍ਹਾਂ ਦਾ ਰੋਲ ਨਹੀਂ ਨਿਭਾਇਆ ਜਾ ਰਿਹਾ । ਨਾ ਤਾਂ ਵਿਦਿਅਕ ਢਾਂਚੇ ਦੇ ਨੁਕਸਾਂ ਬਾਰੇ ਸਮੂਹਿਕ ਤੌਰ ਤੇ ਤਕੜੀ ਅਵਾਜ ਉਠਾਈ ਜਾ ਰਹੀ ਹੈ ਅਤੇ ਨਾ ਹੀ ਮੌਜੂਦਾ ਢਾਂਚੇ ਦੇ ਅੰਦਰ ਅੰਦਰ ਜੋ ਸੰਭਾਵਨਾਵਾਂ ਬਣਦੀਆ ਹਨ ਉਹਨਾਂ ਨੂੰ ਹੀ ਵਰਤਿਆ ਜਾ ਰਿਹਾ ਹੈ।

ਅਸੀਂ ਆਸ ਕਰਦੇ ਹਾਂ ਕਿ ਅਧਿਆਪਕ ਵਰਗ ਸਮੇਂ ਦੀ ਲੋੜ ਨੂੰ ਪਛਾਣਦਾ ਹੋਇਆ ਇਸਤੇ ਪੂਰਾ ਉਤਰਨ ਕੀ ਕੋਸ਼ਿਸ ਕਰੇਗਾ ਅਤੇ ਵਿਦਿਆਰਥੀਆ ਦਾ ਦ੍ਰਿਸ਼ਟੀਕੋਨ ਵਿਗਿਆਨਕ ਅਤੇ ਲੋਕ ਮੁੱਖੀ ਬਨਾਉਣ ਵਿਚ ਆਪਦਾ ਬਣਦਾ ਯੋਗਦਾਨ ਪਾਵੇਗਾ ।

ਵਿਸ਼ੇਸ ਲੇਖ

# ਧੂਪਾਂ ਕਿੰਨੀਆਂ ਨੁਕਸਾਨਦੇਹ ਹਨ

ਮੂਲ-ਰਿਤੂ ਭਾਟੀਆ
ਅਨੁਵਾਦ : ਪ੍ਰਸ਼ੋਤਮ

ਧੂਪ ਜਲਾਉਣਾ ਯੁਗਾਂ ਪੁਰਾਣਾ ਚਲਨ ਹੈ । ਧਾਰਮਿਕ ਰਸਮਾਂ ਵਿਚ ਬਲਨ-ਕ੍ਰਿਆ ਨੂੰ ਹਉਮੈ ਦੀ ਕੁਰਬਾਨੀ ਦਾ ਪ੍ਰਤੀਕ ਅਤੇ ਧੂਏਂ ਨੂੰ ਧਰਤੀ ਅਤੇ ਅਕਾਸ਼ ਦੇ ਦਰਮਿਆਨ ਸਬੰਧ ਦਾ ਚਿੰਨ ਸਮਝਿਆ ਜਾਂਦਾ ਹੈ । ਧੂਪ ਦੀ ਇਸ 'ਰੂਹਾਨੀ' ਅਹਿਮੀਅਤ ਦੇ ਬਾਵਜੂਦ ਇਸਦੀ ਬਕਾਇਦਾ ਵਰਤੋਂ ਕਰਨ ਵਾਲਿਆਂ ਨੂੰ ਚੌਕੰਨੇ ਰਹਿਣ ਦੀ ਲੋੜ ਹੈ ਕਿਉਂਕਿ ਵਿਗਿਆਨਕ ਖੋਜਾਂ ਨੇ ਧੂਪਦੇ ਧੂਏਂ ਦੇ ਸਾਡੇ ਸਰੀਰ ਲਈ ਖਤਰਨਾਕ ਹੋਣ ਦੀ ਪੁਸ਼ਟੀ ਕੀਤੀ ਹੈ ।

ਖੋਜ ਨੇ ਸਾਨੂੰ ਵਖਾਇਆ ਹੈ ਕਿ ਆਮ ਮਿਲਣ ਵਾਲੀਆਂ ਧੂਪਾਂ-ਜਿਵੇਂ ਕਿ ਮਸਾਲੇ ਅਤੇ ਬਰੋਜੇ ਵਾਲੀਆਂ ਅਗਰਬਤੀਆਂ ਆਦਿ ਕੈਂਸਰਜਨਕ ਪਦਾਰਥ ਛਡਦੀਆਂ ਹਨ । ਵਾਤਾਵਰਨ ਵਿਗਿਆਨੀਆਂ ਦਾ ਮਤ ਹੈ ਕਿ ਧੂਪ ਦੇ ਧੂਏਂ ਵਿਚ ਸ਼ਾਹ ਲੈਣਾ ਤਮਾਖੂ ਦੇ ਧੂਏਂ ਵਿਚ ਸਾਹ ਲੈਨ ਦੇ ਸਮਾਨ ਹੈ। ਸਿਗਰਟ ਦੇ ਧੂਏਂ ਵਿਚ ਪਾਏ ਜਾਣ ਵਾਲੇ ਕੁਝ ਜਹਿਰੀਲੇ ਪਦਾਰਥ ਧੂਪ ਦੇ ਧੂਏਂ ਵਿਚ ਵੀ ਉਸੇ ਖਤਰਨਾਕ ਮਾਤਰਾ ਵਿਚ ਪਾਏ ਜਾਂਦੇ ਹਨ । ਜਪਾਨ ਵਿਚ 1980 ਵਿਚ ਕੀਤੇ ਗਏ ਇਕ ਅਧਿਐਨ ਦੇ ਮੁਤਾਬਿਕ ਇਕ ਅਗਰਬੱਤੀ ਦਾ ਇਕ ਘੰਟੇ ਲਈ ਜਲਨਾ ਦੋ ਸਿਗਰਟਾਂ ਦੇ ਜਲਨ ਦੇ ਬਰਾਬਰ ਹੈ ।

ਨਿਊਯਾਰਕ ਦੀ ਅਮਰੀਕੀ ਸਿਹਤ ਸੰਸਥਾ ਦਾ ਰਸਾਇਣ-ਵਿਗਿਆਨੀ ਡਾ: ਡੈਟਰਿਕ ਹਫਮੈਨ ਅਜਿਹੇ ਕੁਝ ਕੁ ਵਿਗਿਆਨੀਆਂ ਵਿਚੋਂ ਇਕ ਹੈ ਜਿੰਨ੍ਹਾਂ ਨੇ ਤਮਾਕੂ ਅਤੇ ਧੂਪ ਦੋਹਾਂ ਦੇ ਧੂਏਂ ਦਾ ਅਧਿਅਨ ਕੀਤਾ ਹੈ । ਉਸਨੇ ਪਤਾ ਲਗਾਇਆ ਹੈ ਕਿ ਧੂਪ ਦੇ ਧੂਏਂ ਵਿਚ ਨਾਈਟਰੋਸਮਾਈਨਜ਼ (Nitrosamines) ਦੀ ਕੁਝ ਮਾਤਰਾ ਸ਼ਾਮਲ ਹੁੰਦੀ ਹੈ ।

ਨਾਈਟਰੋਸਮਾਈਨਜ਼ ਤੰਤੂ ਪ੍ਰਣਾਲੀ ਦੇ ਕੈਂਸਰ ਲਈ ਅਸਰਦਾਇਕ ਹੁੰਦੇ ਹਨ । ਇਹ ਤੱਥ ਜਾਨਵਰਾਂ ਉਪਰ ਤਜਰਬਾ ਕਰਕੇ ਸਾਬਤ ਕੀਤੀ ਗਈ ਹੈ । ਭਾਵੇਂ ਇਨਾਂ ਦਾ ਪੱਧਰ ਸਿਗਰਟ ਦੇ ਧੂਏਂ ਨਾਲੋਂ ਧੂਪ ਦੇ ਧੂਏਂ ਵਿਚ ਕੁਝ ਨੀਵਾਂ ਹੁੰਦਾ ਹੈ ਫਿਰ ਵੀ ਇਨ੍ਹਾਂ ਦੀ ਮੌਜੂਦਗੀ ਮਾਤਰ ਹੀ ਖਤਰੇ ਦੀ ਨਿਸ਼ਾਨੀ ਹੈ ।

ਫੇਨੋਡਜ਼ (Phenodes) ਅਤੇ ਬੇਂਨਜੋਪਰਾਈਨ (Benzopyrine) ਧੂਪ ਦੇ ਧੂਏਂ ਵਿਚ ਪਾਏ ਜਾਣ ਵਾਲੇ ਦੋ ਹੋਰ ਕੈਂਸਰਜਨਕ ਪਦਾਰਥ ਹਨ । ਬੇਂਨਜੋਪਰਾਈਨ ਨੀਵੇਂ ਤਾਪਮਾਨ ਉੱਪਰ ਹੋਣ ਵਾਲੀ ਧੀਮੀ ਜਲਨ-ਕ੍ਰਿਆ ਤੋਂ ਪੈਦਾ ਹੋਣ ਵਾਲਾ ਇਕ ਕੈਂਸਰਜਨਕ ਪਦਾਰਥ ਹੈ ਜਿਸਦਾ ਕੇਵਲ ਇਕ ਅਣੂ ਵੀ DNA ਨਾਲ ਪਰਸਪਰ ਕ੍ਰਿਆ ਕਰਕੇ ਜੀਨਜ਼ ਵਿਚ ਅਚਨਚੇਤ ਤਬਦੀਲੀ (Mutation) ਕਰਨ ਦੀ ਸਮਰਥਾ ਰਖਦਾ ਹੈ ।

ਖੋਜਾਂ ਦੁਆਰਾ ਧੂਪ ਦੇ ਧੂਏਂ ਦੀ ਧੁਆਂਖ ਵਿਚ ਪਾਏ ਜਾਣ ਵਾਲੇ ਮੁਕਤ ਮੂਲਕਾਂ (Free Racticals) ਦੀ ਮਾਤਰਾ ਨੂੰ ਵੀ ਮਾਪਿਆ ਗਿਆ ਹੈ । ਧੁਆਂਖ (Tar) ਧੂਏਂ ਦੇ ਉਨਾਂ ਭਾਰੇ ਕਣਾਂ ਨੂੰ ਕਿਹਾ ਜਾਂਦਾ ਹੈ ਜੋ ਸਿਗਰਟ ਦੇ ਫਿਲਟਰ ਅਤੇ ਤਮਾਕੂ-ਨੋਸ਼ਾਂ ਦੇ ਫੇਫੜਿਆਂ ਵਿਚ ਅਟਕੇ ਰਹਿ ਜਾਂਦੇ ਹਨ । ਇਹਨਾਂ ਦੀ ਬਹੁਤ ਜ਼ਿਆਦਾ ਕ੍ਰਿਆਸ਼ੀਲਤਾ DNA ਲਈ ਬਹੁਤ ਖਤਰਨਾਕ ਹੁੰਦੀ ਹੈ । ਮੁਕਤ ਮੂਲਕਾਂ ਦੁਆਰਾ DNA ਨੂੰ ਪਹੁੰਚਾਏ ਗਏ ਨੁਕਸਾਨ ਦਾ ਸਿੱਟਾ ਕੈਂਸਰਜਨਕ ਸੈਲਾਂ ਦੇ ਬੇਰੋਕ ਵਾਧੇ ਵਿਚ ਨਿਕਲਦਾ ਹੈ । ਧੂਪ ਦੇ ਧੂੰਏਂ ਵਿਚ ਮੁਕਤ ਮੂਲਕਾਂ ਦੀ ਮਾਤਰਾ ਸਿਗਰਟ ਦੇ ਧੂੰਏ ਨਾਲੋਂ 25 ਪ੍ਰਤੀਸ਼ਤ ਵਧ ਹੁੰਦੀ ਹੈ ।

ਕਿਸੇ ਪਦਾਰਥ ਦੀ ਕੈਂਸਰ ਦਾ ਕਾਰਨ ਬਣਨ ਦੀ ਸਮਰੱਥਾ ਨਿਰਧਾਰਤ ਕਰਨ ਲਈ ਕੈਲੀਫੋਰਨੀਆਂ ਦੇ ਇਕ ਜੀਵ ਰਸਾਇਣ ਵਿਗਿਆਨੀ (Biochemist) ਬਰੂਸ ਆਮਜ਼ ਨੇ ਇਕ ਟੈਸਟ ਈਜਾਦ ਕੀਤਾ ਹੈ । ਇਸ ਟੈਸਟ ਦੁਆਰਾ ਇਹ ਗਲ ਨਿਰਧਾਰਤ ਕੀਤੀ ਜਾਂਦੀ ਹੈ ਕਿ ਕੋਈ ਪਦਾਰਥ ਬੈਕਟੀਰੀਆ ਦੀ ਜੀਨ ਸਮੱਗਰੀ (genetic material) ਵਿਚ ਅਸਰਦਾਇਕ ਤਬਦੀਲੀ ਕਰ ਸਕਦਾ ਹੈ ਜਾਂ ਨਹੀਂ । ਕਿਉਂਜੋ ਕੈਂਸਰ ਜੀਨ ਸਮੱਗਰੀ ਵਿਚ ਤਬਦੀਲੀ ਆਉਣ ਉਪਰੰਤ ਹੀ ਪੈਦਾ ਹੁੰਦਾ ਹੈ ਇਸ ਲਈ

ਜਿਹੜਾ ਪਦਾਰਥ ਅਜਿਹੀ ਤਬਦੀਲੀ ਲਿਆਉਣ ਦੇ ਸਮੱਰਥ ਹੋਵੇ ਉਹ ਕੈਂਸਰ ਜਨਕ ਹੁੰਦਾ ਹੈ। 1980 ਵਿਚ ਜਪਾਨ ਦੀ ਕੌਮੀ ਕੈਂਸਰ ਸੰਸਥਾ ਦੇ ਇਕ ਵਿਗਿਆਨੀ ਨੇ ਪਤਾ ਲਗਾਇਆ ਕਿ ਜਪਾਨੀ ਅਗਰਬੱਤੀਆਂ ਦਾ ਧੂਆਂ ਬੈਕਟੀਰੀਆ ਦੇ ਜੀਨ ਵਿਚ ਅਚਨਚੇਤ ਤਬਦੀਲੀ (mutation) ਲਿਆਉਣ ਦੇ ਸਮੱਰਥ ਹੈ। ਉਸਨੇ ਇਹ ਵੀ ਸਿਧ ਕੀਤਾ ਕਿ ਧੂਪ ਦੇ ਧੂਏਂ ਦੇ ਜੀਨ ਵਿਚ ਤਬਦੀਲੀਆਂ ਲਿਆਉਣ ਦੀ ਸਮੱਰਥਾ ਉਦਯੋਗਿਕ ਖੇਤਰ ਦੀ ਦੂਸ਼ਿਤ ਹਵਾ ਨਾਲੋਂ ਤਿੰਨ ਗੁਣਾਂ ਵਧੇਰੇ ਹੁੰਦੀ ਹੈ।

ਮਹਾਂਮਾਰੀ ਰੋਗਾਂ ਸਬੰਧੀ ਕੀਤੀ ਗਈ ਖੋਜ-ਪੜਤਾਲ ਨੇ ਧੂਪ ਦੇ ਧੂੰਏਂ ਅਤੇ ਬਚਪਨ ਵਿਚ ਹੋ ਜਾਣ ਵਾਲੇ ਦਿਮਾਗ ਦੇ ਫੋੜੇ(bran tumour)ਵਿਚ ਸਬੰਧ ਹੋਣ ਦੀ ਸੰਭਾਵਨਾ ਪ੍ਰਗਟ ਕੀਤੀ ਹੈ। ਦਸੰਬਰ 1982 ਵਿਚ 'ਕੈਂਸਰ ਰਿਸਰਚ' ਨਾਮੀ ਰਸਾਲੇ ਵਿਚ ਛਪੀ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਬੱਚਿਆਂ ਦੇ ਦਿਮਾਗ ਦੇ ਫੋੜਿਆਂ ਦੀ ਦਰ ਉਨ੍ਹਾਂ ਘਰਾਂ ਵਿਚ ਵਧੇਰੇ ਪਾਈ ਗਈ ਹੈ ਜਿਨ੍ਹਾਂ ਘਰਾਂ ਵਿਚ ਔਰਤਾਂ ਦੇ ਗਰਭ ਕਾਲ ਦੌਰਾਨ ਧੂਪ ਬਾਲੀ ਜਾਂਦੀ ਰਹੀ ਸੀ। ਕਿਉਂ ਜੋ ਗਰਭ ਵਿਚਲੇ ਬੱਚੇ ਭਰੂਣ ਦੀ ਕੈਂਸਰ ਜਨਕ ਪਦਾਰਥਾਂ ਪ੍ਰਤੀ ਸੰਵੇਦਨਸ਼ੀਲਤਾ ਇਕ ਬਾਲਗ ਨਾਲੋਂ 50 ਗੁਣਾਂ ਵਧੇਰੇ ਹੁੰਦੀ ਹੈ ਇਸ ਕਰਕੇ ਗਰਭਵਤੀ ਔਰਤਾਂ ਨੂੰ ਇਸ ਧੂੰਏ ਤੋਂ ਬਚਣ ਦਾ ਸੁਝਾਅ ਦਿੱਤਾ ਜਾਂਦਾ ਹੈ।

ਕੁਝ ਹੋਰ ਖੋਜਾਂ ਦੇ ਮੁਤਾਬਿਕ ਧੂਪ ਦੇ ਧੂੰਏਂ ਦਾ ਫੇਫੜਿਆਂ ਦੇ ਕੈਂਸਰ ਨਾਲ ਵੀ ਸਬੰਧ ਹੈ। ਕਿਉਂਜੋ ਧੂਪ ਦਾ ਧੂੰਆਂ ਆਮ ਲੱਕੜੀ ਦੇ ਧੂੰਏਂ ਦੇ ਲਗਭਗ ਸਮਾਨ ਹੀ ਹੁੰਦਾ ਹੈ ਇਸ ਲਈ ਲਕੜੀ ਦੇ ਧੂੰਏਂ ਉੱਪਰ ਕੀਤੀਆ ਗਈਆਂ ਖੋਜਾਂ ਦੇ ਸਿੱਟੇ ਧੂਪ ਦੇ ਧੂੰਏਂ ਦੇ ਸਬੰਧ ਵਿਚ ਵੀ ਠੀਕ ਹਨ। ਡਾ: ਕਿਰਕ ਸਮਿਥ ਦੁਆਰਾ ਕੀਤਾ ਗਿਆ ਅਧਿਅਨ ਦਰਸਾਉਂਦਾ ਹੈ ਕਿ ਭੀੜੇ ਘਰਾਂ ਵਿਚ ਲਕੜੀ ਬਾਲੇ ਜਾਣ ਤੋਂ ਪੈਦਾ ਹੋਇਆ ਧੂਆਂ ਬਹੁਤ ਸਾਰੀਆਂ ਭਾਰਤੀ ਅਤੇ ਨੇਪਾਲੀ ਔਰਤਾਂ ਦੇ ਫੇਫੜਿਆਂ ਦੇ ਕੈਂਸਰ ਅਤੇ ਸਾਹ ਦੀਆਂ ਹੋਰ ਬਿਮਾਰੀਆਂ ਦਾ ਕਾਰਨ ਬਣਦਾ ਹੈ। ਕੋਈ ਵੀ ਵਸਤੂ-ਇਹ ਭਾਵੇਂ ਲਕੜੀ ਹੋਵੇ ਜਾਂ ਧੂਪ-ਜਦੋਂ ਘਟ ਤਾਪਮਾਨ ਦੇ ਬਲਦੀ ਹੈ ਅਤੇ ਧੂਆਂ ਦਿੰਦੀ ਹੈ ਤਾਂ ਇਹ ਹਮੇਸ਼ਾਂ ਵਾਤਾਵਰਨ ਨੂੰ ਦੂਸ਼ਿਤ ਹੀ ਕਰਦੀ ਹੈ। ਹੋ ਸਕਦਾ ਹੈ ਕਿ ਇਸ ਨਾਲ ਸਾਨੂੰ ਬਿਮਾਰੀ ਨਾ ਵੀ ਲਗੇ ਪ੍ਰੰਤੂ ਇਸ ਨਾਲ ਸਾਡੇ ਸਰੀਰ ਨੂੰ ਨੁਕਸਾਨ ਪਹੁੰਚਾਉਣ ਵਾਲੇ ਜ਼ਹਿਰੀਲੇ ਪਦਾਰਥਾਂ ਵਿਚ ਵਾਧਾ ਜਰੂਰ ਹੁੰਦਾ ਹੈ। ਇਸ ਕਰਕੇ ਵਿਸ਼-ਵਿਗਿਆਨੀ (Toxicologists) ਸਾਨੂੰ ਕਿਸੇ ਵੀ ਪ੍ਰਕਾਰ ਦੇ ਧੂਏਂ ਵਿਚ ਸਾਹ ਲੈਣ ਤੋਂ ਵਰਜਦੇ ਹਨ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਕਿਸੇ ਧੂਪ ਦਾ ਧੂੰਆਂ ਸਾਡੇ ਲਈ ਲਾਭਦਾਇਕ ਵੀ ਹੁੰਦਾ ਹੈ? ਅਸਲ ਵਿਚ ਵੱਖ ਵੱਖ ਪ੍ਰਕਾਰ ਦੀਆਂ ਧੂਪਾਂ ਵਿਚ ਜ਼ਹਿਰੀਲੇਪਣ ਦੀ ਮਾਤਰਾ ਬਾਰੇ ਕੋਈ ਅਕੜੇ ਨਹੀਂ ਮਿਲਦੇ। ਬਜਾਰ ਵਿਚ ਹਜਾਰਾਂ ਕਿਸਮਾਂ ਦੀਆਂ ਧੂਪਾਂ ਉਪਲਬਧ ਹਨ ਜਿਨਾਂ ਨੂੰ ਬਣਾਉਣ ਦੇ ਆਪੋ ਆਪਣੇ ਨੁਸਖੇ ਹਨ। ਫਿਰ ਵੀ ਜਿਆਦਾਤਰ ਧੂਪਾਂ ਵਿਚ ਤਿੰਨ ਮੁੱਖ ਤੱਤ ਹੁੰਦੇ ਹਨ 1. ਲਕੜੀ ਜੋ ਆਮ ਕਰਕੇ ਚੰਦਨ ਦੀ ਹੁੰਦੀ ਹੈ ਪ੍ਰੰਤੂ ਹੁਣ ਹੋਰ ਪ੍ਰਕਾਰ ਦੀਆਂ ਲਕੜੀਆਂ ਵੀ ਇਸਤੇਮਾਲ ਕੀਤੀਆਂ ਜਾਂਦੀਆਂ ਜਾਣ ਲੱਗ ਪਈਆ ਹਨ 2. ਤੱਤਾਂ ਨੂੰ ਜੋੜ ਕੇ ਰੱਖਣ ਲਈ ਸੁਰੇਸ਼ ਜਾਂ ਅਜਿਹਾ ਕੋਈ ਹੋਰ ਪਦਾਰਥ ਜੋ ਦਰਖਤਾਂ ਦੇ ਗੁੱਦੇ ਤੋਂ ਤਿਆਰ ਕੀਤਾ ਜਾਂਦਾ ਹੈ, ਅਤੇ 3. ਸੁਗੰਧਾ ਇੰਨ੍ਹਾਂ ਪਦਾਰਥ ਦੇ ਬਲਨ ਵਿਚ ਸਹਾਇਤਾ ਕਰਨ ਲਈ ਕਈ ਧੂਪਾਂ ਵਿਚ ਪੋਟਾਸ਼ੀਅਮ ਨਾਈਟਰੇਟ ਅਤੇ ਗੰਧਕ ਦੀ ਵਰਤੋਂ ਕੀਤੀ ਜਾਂਦੀ ਹੈ। (ਇਹ ਦੋਵੇਂ ਪਦਾਰਥ ਬਰੂਦ ਵਿਚ ਵਰਤੇ ਜਾਂਦੇ ਹਨ) ਸਸਤੀਆਂ ਧੂਪਾਂ ਵਿਚ ਰਸਾਇਣਕ ਤਰੀਕੇ ਨਾਲ ਤਿਆਰ ਕੀਤੀਆਂ ਗਈਆਂ ਸੁਗੰਧਾਂ ਦੀ ਵਰਤੋਂ ਕੀਤੀ ਜਾਂਦੀ ਹੈ ਜਿਸ ਨਾਲ ਅਕਸਰ ਸਿਰ ਦਰਦ ਦੀ ਸ਼ਿਕਾਇਤ ਹੋ ਜਾਂਦੀ ਹੈ। ਕੁਦਰਤੀ ਸੁਗੰਧਾਂ ਬਹੁਤ ਮਹਿੰਗੀਆਂ ਹੁੰਦੀਆਂ ਹਨ। ਉਦਾਹਰਨ ਦੇ ਤੌਰ ਤੇ ਅਸਲੀ ਚੰਬੇਲੀ ਦੀ ਸੁਗੰਧ 40000 ਰੁਪਏ ਪ੍ਰਤੀ ਪੌਂਡ ਹੈ। ਇਸ ਕਰਕੇ ਆਮ ਤੌਰ ਤੇ ਅਗਰਬੱਤੀਆਂ ਵਿਚ ਅਸਲੀ ਸੁਗੰਧ ਨਹੀਂ ਵਰਤੀ ਜਾਂਦੀ। ਜੇਕਰ ਅਸਲੀ ਸੁਗੰਧ ਵਰਤੀ ਜਾਵੇ ਤਾਂ ਅਗਰਬੱਤੀਆਂ ਦੀ ਇਕ ਡੱਬੀ ਦੀ ਕੀਮਤ ਘੱਟੋ-ਘੱਟ 30 ਰੁਪਏ ਹੋਵੇਗੀ। ਭਾਵੇ ਇਸ ਤਰਾਂ ਦੀ ਅਗਰਬੱਤੀ ਚੰਗੀ ਸੁਗੰਧ ਦਿੰਦੀ ਹੈ ਅਤੇ ਇਸਦਾ ਧੂਆਂ ਅੱਖਾਂ ਵਿਚ ਜਲਨ ਵੀ ਘੱਟ ਕਰਦਾ ਹੈ ਫਿਰ ਵੀ ਘੱਟ ਤਾਪਮਾਨ ਤੇ ਜਲਨ ਵਾਲੀ ਹਰ ਵਸਤੂ ਬੁਨਿਆਦੀ ਤੌਰ ਤੇ ਨੁਕਸਾਨਦੇਹ ਹੀ ਹੁੰਦੀ ਹੈ।

(ਬਾਕੀ ਸਫਾ8 ਤੇ)





# ਰਾਮਰਾਜ ਵੱਲ ਵਾਪਸੀ

**—ਪਾਸ਼**

[ਅਸੀਂ ਪਿਛਲੇ ਕੁਝ ਅਰਸੇ ਤੋਂ ਸ਼ਹੀਦ ਕਵੀ ਪਾਸ਼ ਦੇ ਵੱਖ ਵੱਖ ਮਸਲਿਆਂ ਤੇ ਲਿਖੇ ਲੇਖ ਪ੍ਰਕਾਸ਼ਿਤ ਕਰ ਰਹੇ ਹਾਂ। ਕਿਉਂਕਿ ਪਾਸ਼ ਨੂੰ ਮੁੱਖ ਤੌਰ ਤੇ ਇੱਕ ਕਵੀ ਦੇ ਤੌਰ ਤੇ ਹੀ ਜਾਣਿਆਂ ਜਾਂਦਾ ਹੈ ਇਸ ਲਈ ਕੁਝ ਦੋਸਤਾਂ ਵਲੋਂ ਇਹ ਸ਼ੰਕਾਂ ਕੀਤਾ ਗਿਆ ਸੀ ਕਿ ਕੀ ਵਾਕਿਆ ਹੀ ਐਨੇ ਵਨ-ਸੁਵੰਨੇ ਵਿਸ਼ਿਆਂ ਤੇ ਇਹ ਸਾਰੇ ਲੇਖ ਪਾਸ਼ ਵਲੋਂ ਲਿਖੇ ਗਏ ਹਨ? ਇਸ ਸਬੰਧੀ ਪਾਠਕਾਂ ਦੀ ਜਣਕਾਰੀ ਲਈ ਅਸੀਂ ਸਪਸ਼ਟ ਕਰਨਾ ਚਾਹੁੰਦੇ ਹਾਂ ਕਿ 1976-77 ਦੇ ਸਾਲਾਂ ਵਿੱਚ ਪਾਸ਼ ਅਤੇ ਉਸਦੇ ਸਾਥੀਆਂ ਵਲੋਂ ਅਧਿਐਨ ਲਈ 'ਯੂਥ ਸਟੱਡੀ ਸੈਂਟਰ ਦੁਆਬਾ (ਉੱਗੀ)' ਕਾਇਮ ਕੀਤਾ ਗਿਆ ਸੀ। ਇਸ ਸਟੱਡੀ ਸੈਂਟਰ ਵਲੋਂ ਅਪਣੇ ਛੋਟੇ ਜਿਹੇ ਦਾਅਰੇ ਵਿੱਚ ਵਿਚਾਰ ਸਾਂਝੇ ਕਰਨ ਲਈ ਇਕ ਸਾਈਕਲੋਸਟਾਈਟਲਡ ਪਰਚਾ 'ਹਾਕ' ਕਢਿਆ ਜਾਂਦਾ ਰਿਹਾ ਹੈ। ਹੁਣ ਤੀਕ ਅਸੀਂ ਇਸੇ ਪਰਚੇ ਵਿਚੋਂ ਕੇਵਲ ਪਾਸ਼ ਦੇ ਲਿਖੇ ਹੋਏ ਲੇਖ ਪ੍ਰਕਾਸ਼ਿਤ ਕੀਤੇ ਹਨ। ਇਸ ਅੰਕ ਵਿੱਚ ਦਿੱਤਾ ਜਾ ਰਿਹਾ ਲੇਖ 'ਰਾਮ-ਰਾਜ ਵੱਲ ਵਾਪਸੀ' ਇਸੇ ਸਟੱਡੀ ਸੈਂਟਰ ਵਲੋਂ ਪ੍ਰੈਸ ਤੋਂ ਛਪਵਾਏ ਪਰਚੇ **'ਫੇਰ ਸਿਆੜ'** ਦੇ **ਮੱਘਰ 1977** ਅੰਕ ਵਿਚੋਂ ਲਿਆ ਗਿਆ ਹੈ। ਇਸੇ ਪਰਚੇ ਵਿਚਲੇ ਲੇਖਾਂ ਉਪਰ ਪਾਸ਼ ਦਾ ਨਾਮ ਦਰਜ ਨਹੀਂ ਹੈ ਪਰ ਇਹਨਾਂ ਲੇਖਾਂ ਦੇ ਪਾਸ਼ ਦੁਆਰਾ ਲਿਖੇ ਜਾਣ ਦੀ ਤਸਦੀਕ ਪਾਸ਼ ਦੇ ਸਾਥੀ ਹੰਸ ਰਾਜ ਵਲੋਂ ਲਿਖੀ ਇਸ ਅੰਕ ਦੀ ਸੰਪਾਦਕੀ ਵਿਚ ਇਸ ਤਰਾਂ ਕੀਤੀ ਗਈ ਹੈ।

'ਦੋ ਸਾਲ ਪਹਿਲਾਂ ਅਸੀਂ ਕੁਝ ਮਿਤੱਰਾਂ ਰਲ ਕੇ ਗਿਆਨ ਬਾਰੇ ਅਪਣੀ ਅੰਦਰੂਨੀ ਅਸੰਤੁਸ਼ਟਤਾ ਨੂੰ ਅਨੁਭਵ ਕਰਦੇ ਹੋਏ ਸਰਵਪੱਖੀ ਅਧਿਐਨ ਨੇਮਬੱਧ ਢੰਗ ਨਾਲ ਕਰਨ ਲਈ ਉੱਗੀ ਵਿਖੇ ਇੱਕ ਅਧਿਐਨ ਕੇਂਦਰ ਅਤੇ ਕਿਤਾਬ ਘਰ ਸਥਾਪਿਤ ਕੀਤਾ ਸੀ ਉਸਦਾ ਘੇਰਾ ਵਿਸ਼ਾਲ ਹੋਣ ਨਾਲ ਹੀ ਵੱਖ ਵੱਖ ਵਿਸ਼ਿਆਂ ਉਪਰ ਅਧਿਐਨ ਟੀਮਾਂ ਬਣਦੀਆਂ ਗਈਆਂ ਵੱਖ ਵੱਖ ਥਾਵਾਂ ਉੱਤੇ ਇੱਕਠਾਂ ਵਿੱਚ ਜਾ ਕੱਲੇ ਕੱਲਿਆ ਕੀਤੀਆਂ ਵਿਚਾਰਾਂ ਅਤੇ ਪੜ੍ਹੀਆਂ ਕਿਤਾਬਾਂ ਦੇ ਨੋਟ ਇੱਕਠੇ ਕਰਕੇ ਅਸੀਂ ਇਸ ਪਰਚੇ ਵਿੱਚ ਛਾਪ ਦਿੱਤੇ ਹਨ। **ਇਹਨਾਂ ਖਿਆਲਾਂ ਨੂੰ ਪਾਸ਼ ਨੇ ਕਲਮਬੰਦ ਕੀਤਾ** ਅਤੇ ਅਸੀਂ ਸਭ ਨੇ ਮਿਲਕੇ ਕਾਂਟ-ਛਾਂਟ ਕੀਤੀ।'

ਅਗਲੇ ਅੰਕ ਵਿੱਚ ਪੇਸ਼ ਕੀਤਾ ਜਾਵੇਗਾ ਪਾਸ਼ ਦਾ ਲੇਖ : ਵਿਗਿਆਨ ਦੀ ਨਜ਼ਰ ਵਿੱਚ—**ਧਾਰਮਿਕ ਸਮਾਧੀ**]

---

ਜਿਸ ਨੂੰ ਤੁਸੀਂ ਭਾਰਤ ਦੀ ਪੁਰਾਣੀ ਸੰਸਕ੍ਰਿਤੀ ਕਹਿੰਦੇ ਹੋ, ਉਸ ਤੋ ਜਿੰਨੀ ਛੇਤੀ ਪਿੱਛਾ ਛੁਡਾ ਲਈਏ ਖਰਾ ਹੈ। ਸਿਰਫ ਆਪਣੀ ਹੋਣ ਨਾਲ ਕੋਈ ਬਿਮਾਰੀ ਚੰਗੀ ਨਹੀਂ ਹੋ ਜਾਂਦੀ। ਪਰ ਜਿਸ ਜਾਲ ਵਿਚ ਤੁਸੀਂ ਜਕੜੇ ਹੋਏ ਹੋਵੋ ਹਜ਼ਾਰਾਂ ਸਾਲਾਂ ਤੋਂ, ਉਹ ਚੰਗਾ ਲੱਗਣ ਲੱਗ ਪੈਂਦਾ ਹੈ। ਜੋ ਲੋਕ ਆਖਦੇ ਹਨ ਸਭ ਚੰਗੀਆਂ ਚੀਜਾਂ ਭਾਰਤ ਵਿਚ ਸਨ, ਰਾਮਰਾਜ ਸੀ, ਸਮਾਜਵਾਦ ਸੀ, ਸਚਾਈ ਅਤੇ ਖੁਸ਼ਹਾਲੀ ਸੀ ਉਹ ਬਕਦੇ ਹਨ। ਪਿੱਛੇ ਵੱਲ ਮੁੜਨਾ ਮੂਰਖਤਾ ਹੈ। ਸਨਕ ਹੈ।

ਕੋਈ ਚੰਗੀ ਚੀਜ ਨਹੀਂ ਸੀ ਜਿਸ ਵੱਲ ਮੁੜਨ ਦੀ ਲੋੜ ਹੋਏ। ਚੰਗੀਆਂ ਚੀਜ਼ਾਂ ਨੂੰ ਛੱਡ ਕੇ ਤੁਰ ਆਉਣ ਵਾਲੀ ਕਰਤੂਤ ਦੇ ਮਾਲਕ ਭਲਾ ਅਸੀਂ ਕਿਥੋਂ? ਜੇ ਕੋਈ ਚੰਗੀ ਚੀਜ਼ ਹੁੰਦੀ ਤਾਂ ਅਸੀ ਛੱਡ ਕੇ ਹੀ ਨਾ ਆਏ ਹੁੰਦੇ। ਚੰਗੀ ਚੀਜ਼ ਨੂੰ ਛੱਡ ਕੇ ਕੋਈ ਨਹੀਂ ਜਾਂਦਾ। ਅਤੇ ਜੇ ਜਾਂਦਾ ਵੀ ਹੈ ਤਾਂ ਹੋਰ ਚੰਗੀ ਦੀ ਖੋਜ ਵਿਚ ਹੀ ਜਾਂਦਾ ਹੈ ਪਰ ਅਸੀਂ ਬੜੇ ਭੁਲੇਖੇ ਵਿਚ ਹਾਂ। ਸਾਡਾ ਖਿਆਲ ਹੈ ਕਿ ਭਾਰਤ ਸੋਨੇ ਦੀ ਚਿੜੀ ਸੀ। ਭਾਰਤ ਕਦੀ ਸੋਨੇ ਦੀ ਚਿੜੀ ਨਾ ਸੀ। ਹਾਂ, ਕੁਝ ਕੁ ਲੋਕਾਂ ਵਾਸਤੇ ਸੀ। ਅਤੇ ਕੁਝ ਕੁ ਲੋਕਾਂ ਲਈ ਤਾਂ ਅੱਜ ਵੀ ਹੈ। ਸਾਰੇ ਲੋਕਾਂ ਲਈ ਕਦੀ ਵੀ ਨਹੀ ਸੀ। ਅਸੀਂ ਸੋਚਦੇ ਹਾਂ ਕਿ ਪਿਛਲੇ ਵੇਲਿਆਂ ਵਿਚ ਘਰਾਂ ਨੂੰ ਜੰਦਰੇ ਨਹੀਂ ਲਗਾਏ ਜਾਂਦੇ। ਧਰਮਾਤਮਾ ਰਾਜ ਸਨ। ਭਲੇ ਵੇਲੇ ਸਨ। ਮੈਂ ਨਹੀਂ ਸਮਝਦਾ ਕਿ ਇਹ ਸੱਚ ਹੋ ਸਕਦਾ ਹੈ। ਸੱਚ ਹੋਊ ਤਾਂ ਕਾਰਣ ਕੁਝ ਹੋਰ ਹੀ ਹੋਣਗੇ, ਜੋ ਆਮ ਸਮਝਿਆ ਜਾਂਦਾ ਹੈ ਉਹ ਕਾਰਣ ਨਹੀਂ ਹੋ ਸਕਦਾ। ਕਿਉਂਕਿ

ਮਹਾਤਮਾ ਬੁੱਧ ਲੋਕਾਂ ਨੂੰ ਸਮਝਾ ਰਹੇ ਹਨ ਚਰੀ ਨਾ ਕਰੋ। ਮਹਾਂਵੀਰ ਸਿੱਖਿਆ ਦਿੰਦੇ ਹਨ ਕਿ ਚੋਰੀ ਨਾ ਕਰੋ। ਜੇ ਲੋਕ ਏਨੇ ਚੰਗੇ ਸਨ ਕਿ ਘਰਾਂ ਨੂੰ ਤਾਲੇ ਦੀ ਲੋੜ ਨਹੀ ਸੀ ਤਾਂ ਮਹਾਂਵੀਰ ਤੇ ਬੁੱਧ ਦਾ ਦਿਮਾਗ ਖਰਾਬ ਰਿਹਾ ਹੋਵੇਗਾ। ਉਹ ਕਿਸਨੂੰ ਸਮਝਾ ਰਹੇ ਹਨ ਕਿ ਚੋਰੀ ਨ ਕਰੋ ? ਨਹੀਂ, ਚੋਰੀ ਏਸੇ ਤਰਾਂ ਹੀ ਸੀ ਪੁਰਾਣੇ ਵਕਤਾਂ ਵਿਚ ਵੀ। ਤਾਂ ਇਹਦਾ ਮਤਲਬ ਇਹੋ ਨਿਕਲਦਾ ਹੈ ਕਿ ਜੰਦਰੇ ਉਨ੍ਹਾਂ ਘਰਾਂ ਵਿਚ ਹੀ ਨਹੀਂ ਲਗਦੇ ਹੋਣਗੇ ਜਿਨ੍ਹਾਂ ਅੰਦਰ ਚੋਰੀ ਹੋਣ ਨੂੰ ਕੁਝ ਵੀ ਨਾ ਹੋਵੇਗਾ। ਹੋਰ ਕੋਈ ਕਾਰਣ ਨਹੀਂ ਹੋਣਾ ਚਾਹੀਦਾ। ਜਾਂ ਤਾਂ ਜੰਦਰੇ ਬਨਾਉਣ ਦੀ ਅਕਲ ਹੀ ਨਾ ਪੈਦਾ ਹੋਈ ਹੋਊਗੀ ਤੇ ਜਾਂ ਘਰਾਂ ਦੇ ਅੰਦਰ ਜੰਦਰੇ ਜੋਗਾ ਕੁਝ ਨਾ ਹੋਵੇਗਾ। ਪਰ ਜੇ ਜੰਦਰੇ ਨਹੀਂ ਸਨ ਤਾਂ ਇਹ ਮਤਲਬ ਉਕਾ ਨਹੀਂ ਨਿਕਲਦਾ ਕਿ ਲੋਕ ਚੋਰ ਨਹੀਂ ਸਨ। ਕਿਉਂਕਿ ਸਾਰੇ ਸ਼ਾਸ਼ਤਰ, ਗ੍ਰੰਥ ਕਹਿ ਰਹੇ ਹਨ ਕਿ ਚੋਰੀ ਨਾ ਕਰੋ।

ਸੁਕਰਾਤ ਢਾਈ ਹਜਾਰ ਸਾਲ ਪਹਿਲਾਂ ਵੀ ਯੂਨਾਨ ਵਿਚ ਏਹੋ ਕਹਿੰਦਾ ਗਿਆ ਹੈ ਕਿ ਮੁੰਡੇ ਵਿਗੜ ਗਏ ਹਨ। ਮਾਂ ਪਿਉ ਅਤੇ ਅਧਿਆਪਕ ਦਾ ਕੋਈ ਆਦਰ ਨਹੀ ਰਿਹਾ। ਲੋਕ ਬੇਈਮਾਨ ਅਤੇ ਭਰਿਸ਼ਟਾਚਾਰੀ ਹੋ ਗਏ ਹਨ। ਚੀਨ ਵਿਚ ਇਕ ਛੇ ਹਜਾਰ ਵਰੇ ਪੁਰਾਣੀ ਕਿਤਾਬ ਹੈ। ਉਸ ਦਾ ਮੁਖ-ਬੰਦ ਪੜੀਏ ਤਾਂ ਏਦਾਂ ਜਾਪਦਾ ਹੈ ਜਿਵੇਂ ਅੱਜ ਸਵੇਰ ਦੇ ਅਖਬਾਰ ਦਾ ਸੰਪਾਦਕੀ ਲੇਖ ਹੈ। ਉਸ ਵਿਚ ਲਿਖਿਆ ਹੈ ਕਿ ਲੋਕ ਬੜੇ ਵਿਗੜ ਗਏ ਹਨ। ਨੈਤਿਕਤਾ ਦਾ ਨਾਸ ਹੋ ਗਿਆ ਹੈ। ਲੋਕ ਭੌਤਿਕਵਾਦੀ ਹੋ ਗਏ ਹਨ। ਭਰਿਸ਼ਟਾਚਾਰ ਫੈਲ ਗਿਆ ਹੈ। ਕੋਈ ਕਿਸੇ ਦੀ ਨਹੀਂ ਸੁਣਦਾ। ਲਗਦਾ ਹੈ ਜਿਵੇਂ ਮਹਾਂ ਪਰਲੋ ਨੇੜੇ ਆ ਗਈ ਹੈ। ਛੇ ਹਜਾਰ ਸਾਲ ਪਹਿਲਾਂ ਦੀ ਕਿਤਾਬ ਹੈ, ਉਸ ਵਿਚ ਵੀ ਲਿਖਿਆ ਹੈ ਕਿ ਪੁਰਾਣੇ ਲੋਕ ਚੰਗੇ ਹੁੰਦੇ ਹਨ। ਯੇ ਹੁੰਦਾ ਸੀ, ਵੋਹ ਹੁੰਦਾ ਸੀ।

ਅਸਲ ਵਿਚ ਇਹ ਸਰਵਵਿਆਪੀ ਚਗਲਿਆ ਹੋਇਆ ਭ੍ਰਮ ਹੈ ਕਿ ਪਹਿਲਾਂ ਦੇ ਲੋਕ ਚੰਗੇ ਹੁੰਦੇ ਸਨ। ਅਸਲ ਵਿਚ ਪਹਿਲਾਂ ਦੇ ਲੋਕਾਂ, ਆਮ ਜਨਤਾ ਨੂੰ ਅਸੀ ਭੁਲ ਚੁੱਕੇ ਹਾਂ ਅਤੇ ਥੋੜੇ ਜਹੇ ਖਾਸ ਲੋਕ ਜੋ ਸਾਨੂੰ ਚੇਤੇ ਰਹਿ ਹਨ—ਉਨ੍ਹਾਂ ਕਰਕੇ ਹੀ ਇਹ ਸਾਰੀ ਗੜ ਬੜ ਹੁੰਦੀ ਹੈ। ਮਹਾਂਵੀਰ ਚੇਤੇ ਹੈ, ਮਹਾਂਵੀਰ ਦੇ ਵੇਲੇ ਦਾ ਆਮ ਆਦਮੀ ਚੇਤੇ ਨਹੀਂ। ਜੇ ਮਹਾਂਵੀਰ ਦੇ ਵਕਤ ਸਾਰੇ ਲੋਕ ਚੰਗੇ ਹੁੰਦੇ ਤਾਂ ਸਾਨੂੰ ਮਹਾਂਵੀਰ ਦਾ ਚੇਤਾ ਹੀ ਨਾ ਰਹਿੰਦਾ। ਸਕੂਲੇ ਮਾਸਟਰ ਕਾਲੇ ਬੋਰਡ ਉਤੇ ਚਿੱਟੇ ਚਾਕ ਨਾਲ ਲਿਖਦੇ ਹਨ। ਚਿੱਟੀ ਕੰਧ ਉੱਤੇ ਲਿਖੇ ਤਾਂ ਲਿਖ ਜਰੂਰ ਸਕਦਾ ਹੈ ਪਰ ਦਿਸੇਗਾ। ਨਹੀਂ ਕਾਲੇ ਉੱਤੇ ਹੀ ਦਿਸੇਗਾ। ਮਹਾਂਵੀਰ ਢਾਈ ਹਜਾਰ ਸਾਲਾਂ ਮਗਰੋਂ ਵੀ ਏਸੇ ਲਈ ਦਿਖਾਈ ਦੇਂਦੇ ਹਨ ਕਿ ਉਹ ਮਹਾਂ ਪੁਰਖ ਸਨ। ਜੇ ਸਮਾਜ ਦਾ ਬੋਰਡ ਬਿਲਕੁਲ ਕਾਲਾ ਨਾ ਰਿਹਾ ਹੋਵੇ ਤਾਂ ਢਾਈ ਹਜਾਰ ਸਾਲ ਦਿਖਾਈ ਨਹੀਂ ਦੇ ਸਕਦੇ ਕਿ ਇਕ ਮਹਾਂਪੁਰਖ ਸਨ। ਕੁਲ ਪੰਜ ਦਸ ਮਹਾਂਪੁਰਖ ਹੀ ਪੂਰੀ ਮਨੁੱਖ ਜਾਤੀ ਵਿਚ ਦਿਖਾਈ ਦਿੰਦੇ ਹਨ ਬਾਕੀ ਸਾਰੀ ਮਨੁੱਖਤਾ ਇਕ ਕਾਲੇ ਤਖ਼ਤੇ ਵਾਂਗ ਹੈ ਜਿਸ ਉਤੇ ਲਕੀਰਾਂ ਉੱਭਰੀਆਂ ਹੋਈਆਂ ਦਿਸਦੀਆਂ ਹਨ। ਪਰਕੋਈ ਮਨੁੱਖਤਾ ਕਦੀ ਚੰਗੀ ਨਹੀ ਸੀ। ਜਿੰਨੀ ਚੰਗੀ ਅੱਜ ਹੈ ਓਨੀ ਚੰਗੀ ਵੀ ਨਹੀਂ ਸੀ। ਅਸੀਂ ਹਰ ਰੋਜ ਚੰਗਿ-ਆਈ ਵੱਲ ਵਿਕਾਸ ਕਰ ਰਹੇ ਹਾਂ।

ਪਰ ਇਕ ਧਾਰਨਾ ਸਾਡੇ ਮਨਾਂ ਵਿਚ ਜੜ ਫੜ ਗਈ ਹੈ ਕਿ ਪਤਨ ਹੋ ਰਿਹਾ ਹੈ। ਪਹਿਲਾਂ ਸਤਯੁੱਗ ਹੋ ਚੁਕਿਆ, ਗੋਲਡਨ ਏਜ ਹੋ ਚੁੱਕੀ, ਹੁਣ ਕਲਯੁਗ ਹੈ, ਹੁਣ ਤਾਂ ਨਿਘਾਰ ਹੀ ਨਿਘਾਰ ਹੈ।

ਜਿਹੜੀ ਕੌਮ ਦੇ ਮਨ ਵਿਚ ਬਹਿ ਜਾਏ ਕਿ ਅੱਗੇ ਨਿਘਾਰ ਹੀ ਨਿਘਾਰ ਹੈ, ਉਸ ਦਾ ਨਿਘਾਰ ਹੋ ਜਾਣਾ ਜਰੂਰੀ ਹੀ ਹੈ, ਕਿਉਂਕਿ ਭਾਵ ਹੀ ਅੱਗੇ ਤੋਰਦੇ ਹਨ। ਅਸੀਂ ਸੁਨ-ਹਿਰੀ ਯੁੱਗ ਨੂੰ ਪਿੱਛੇ ਰੱਖੀ ਬੈਠੇ ਹਾਂ। ਚੰਗਾ ਸਭ ਹੋ ਚੁੱਕਾ ਹੈ, ਹੁਣ ਤਾਂ ਸਭ ਬੁਰਾ ਹੋਣਾ ਹੈ—ਇਹ ਅਸਾਂ ਪੱਕਾ ਹੀ ਮੰਨ ਲਿਆ ਹੈ। ਇਹ ਗੱਲ ਪ੍ਰਾਣਾਂ ਵਿਚ ਡੂੰਘੀ ਬਹਿ ਗਈ ਸਾਡਾ ਸੰਸਕਾਰ ਹੀ ਬਣ ਗਿਆ ਹੈ ਕਿ ਅੱਗੇ ਸਭ ਮਾੜਾ ਹੀ ਵਾਪਰਨਾ ਹੈ। ਜਦ ਕੋਈ ਕਿਸੇ ਦੀ ਵੱਖੀ ਵਿਚ ਛੁਰਾ ਖੋਭਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਆ ਗਿਆ ਕਲ-ਯੁੱਗ। ਜੇ ਕੋਈ ਕਿਸੇ ਦੀ ਜਨਾਨੀ ਨੂੰ ਕੱਢ ਲਿਆ ਜਾਂਦਾ ਹੈ ਤਾਂ ਕਹਿੰਦੇ ਹਾਂ ਆ ਗਿਆ ਕਲਯੁੱਗ—ਅਤੇ ਜਦ ਸਾਡੇ ਰਿਸ਼ੀ ਮੁਨੀ ਤੀਵੀਂਆਂ ਕੱਢ ਕੇ ਲਿਜਾਂਦੇ ਰਹੇ ਤਾਂ ਸਤਯੁੱਗ ਸੀ। ਜਦ ਉਹ ਅਸਮਾਨੋ ਉਤਰ ਕੇ ਦੂਜਿਆਂ ਦੀਆਂ ਔਰਤਾਂ ਨਾਲ ਖੇਹ ਖਾਂਦੇ ਰਹੇ ਤਾਂ ਸਤਯੁੱਗ ਸੀ। ਅਤੇ ਹੁਣ ਆ ਗਿਆ ਕਲਯੁਗ। ਕਿਉਂਕਿ ਗਵਾਂਢੋਂ ਹੀ ਕੋਈ ਆਦਮੀ ਕੱਢ ਕੇ ਲੈ ਗਿਆ। ਅਜੀਬ ਗੱਲਾਂ ਹਨ। ਜੇ ਰਾਮ ਚੰਦਰ ਦੀ ਔਰਤ ਚੋਰੀ ਚਲੀ ਗਈ ਤਾਂ ਸਭ ਚੰਗੀ ਦੁਨੀਆਂ ਹੈ, ਜੇ ਹੁਣ ਕੋਈ ਰਾਮਚੰਦਰ ਜੀ ਤੁਹਾਡੇ ਗੁਆਂਢ ਰਹਿੰਦੇ ਹਨ ਅਤੇ ਉਨਾਂ ਦੀ ਤੀਵੀਂ ਚੋਰੀ ਚਲੀ ਜਾਏ ਤਾਂ ਕਲਯੁਗ ਆ ਗਿਆ।

ਨਹੀ, ਆਦਮੀ ਹਰ ਰੋਜ ਚੰਗਾ ਹੋ ਰਿਹਾ ਹੈ। ਜੇ ਭਵਿੱਖ ਚੰਗਾ ਬਣਾਉਣਾ ਹੈ ਤਾਂ ਸੁਨਹਿਰੀ ਯੁੱਗ ਅੱਗੇ ਹੈ, ਹਨੇਰਾ ਪਿੱਛੇ ਹੈ, ਚਾਨਣ ਅੱਗੇ। ਭਵਿੱਖ ਚੰਗਾ ਬਣਾਉਣਾ ਹੋਏ ਤਾਂ ਆਸ ਚਾਹੀਦੀ ਹੈ। ਅਤੇ ਆਸ ਨਾ ਹੋਵੇ ਤਾਂ ਭਵਿੱਖ ਨਹੀ ਬਣਾਇਆ ਜਾ ਸਕਦਾ।

ਮਨੁੱਖ ਦੇ ਪੈਰ ਜੋ ਏਨੇ ਡਗਮਗਾਏ ਜਾਪਦੇ ਹਨ, ਉਸ ਦਾ ਇਕ ਕਾਰਣ ਇਹੀਓ ਹੈ। ਆਸ ਅੱਗੇ ਨਹੀਂ ਜਾਪਦੀ, ਅੱਗੇ ਹਨੇਰਾ ਹੈ। ਹਨੇਰਾ ਸਾਡਾ ਪੈਦਾ ਕੀਤਾ ਹੋਇਆ ਹੈ।

ਅੱਜ ਜਿੱਨਾ ਚੰਗਾ ਇਨਸਾਨ ਧਰਤੀ ਉਤੇ ਕਦੀ ਨਹੀਂ ਸੀ। ਪਿੱਛੇ ਜਹੇ ਬਿਹਾਰ ਵਿਚ ਅਕਾਲ ਪਿਆ। ਉਸ ਨਾਲ ਦੋ ਕਰੋੜ ਆਦਮੀ ਮਰ ਸਕਦੇ ਸਨ, ਪਰ ਮਰੇ ਸਿਰਫ ਚਾਲੀ। ਦੋ ਕਰੋੜ ਆਦਮੀਂ ਕਿਵੇਂ ਬਚੇ ? ਸਾਰੀ ਦੁਨੀਆਂ ਦੌੜ ਪਈ। ਦੂਰ ਦੁਰੇਡੇ ਦੇਸ਼ਾਂ ਦੇ ਅਣਜਾਣੇ ਬੱਚਿਆਂ ਨੇ ਆਪਣੇ ਖਾਣੇ ਦੇ ਪੈਸੇ ਬਚਾਏ, ਆਈਸਕ੍ਰੀਮ ਦੇ ਸਿਨੇਮਾ ਦੇਖਣ ਦੇ ਪੈਸੇ ਬਚਾਏ। ਬਿਹਾਰ ਵਿਚ ਕੋਈ ਅਣਜਾਣਿਆ ਆਦਮੀਂ ਮਰ ਰਿਹਾ ਹੈ, 'ਜਿਸ ਨਾਲ ਕੋਈ ਸਬੰਧ ਨਹੀਂ ਹੈ ਉਸ ਨੂੰ ਬਚਾਉਣਾ ਹੈ। ਅੱਜ ਵੀਤਨਾਮ ਵਿਚ ਲੜਾਈ ਛਿੜੇ ਤਾਂ ਏਥੇ ਉੱਗੀ ਚਿੱਟੀ ਦੀ ਰੂਹ ਵੀ ਕੰਬ ਉੱਠਦੀ ਹੈ ਕਿ ਗਲਤ ਹੋ ਰਿਹਾ ਹੈ। ਕਿਤੇ ਵੀ ਕੁੱਝ ਗਲਤ ਹੋਵੇ ਤਾਂ ਸਾਰੀ ਦੁਨੀਆਂ ਪੀੜ ਮਹਿਸੂਸ ਕਰਦੀ ਹੈ। ਭਾਰਤ ਵਿਚ ਨਕਸਲੀਆਂ ਦੇ ਨੇਤਾ ਚਾਰੂ ਮਜੂਮਦਾਰ ਨੂੰ ਕਤਲ ਕੀਤਾ ਗਿਆ ਤਾਂ ਕਨੇਡਾ ਗਈ ਕਾਤਲ ਪ੍ਰਧਾਨ ਮੰਤਰੀ ਨੂੰ ਅੰਗ੍ਰੇਜ਼ ਨੌਜੁਆਨ ਬਿੱਫਰ ਕੇ ਪੈਂਦੇ ਹਨ। ਭਾਰਤ ਵਿਚ ਗਰੀਬ ਨਪੀੜੇ ਜਾ ਰਹੇ ਹਨ ਤਾਂ ਇੰਗਲੈਂਡ ਦੀ ਨੇਕ ਦਿਲ ਨਾਰੀ ਮੈਡਮ ਮੇਰੀ ਟੇਲਰ ਉਨ੍ਹਾਂ ਖਾਤਰ ਆ ਕੇ ਬਿਹਾਰ ਆਂਧਰਾਂ ਦੇ ਜੰਗਲਾਂ ਵਿਚ ਗੁਰੇਲਾ ਯੁੱਧ ਲੜਦੀ ਹੈ, ਕੈਦਾਂ ਕੱਟਦੀ ਹੈ। ਸਪੇਨ ਵਿਚ ਫਾਸਿਸਟ ਜ਼ੁਲਮ ਢਾਉਂਦੇ ਹਨ ਤਾਂ ਇੰਗਲੈਂਡ ਦੇ ਦੇ ਰੈਲਫ ਫਾਕਸ ਉਥੇ ਜਾ ਕੇ ਲੜਦੇ ਹੋਏ ਸ਼ਹੀਦ ਹੋ ਹੋ ਜਾਂਦੇ ਹਨ।

ਮਨੁੱਖਤਾ ਪਹਿਲੀ ਵਾਰ ਬੋਧ ਨੂੰ ਪ੍ਰਾਪਤ ਹੋਈ ਹੈ। ਆਦਮੀ ਵਿਕਸਤ ਹੋਇਆ ਹੈ, ਸਮਝ ਵਧੀ ਹੈ, ਸੁੱਖ ਪਨਪਿਆ ਹੈ।

ਅੱਜ ਜੋ ਦੁਨੀਆਂ ਵਿਚ ਬੀਟਨਿਕ, ਹਿੱਪੀ ਅਤੇ ਹੋਰ ਅਸ਼ਾਂਤ ਲੋਕ ਵਧ ਰਹੇ ਹਨ। ਇਹ ਵੀ ਵਿਕਾਸ ਦਾ ਹੀ ਇਕ ਚਿੰਨ ਹੈ। ਕੋਈ ਜਾਨਵਰ ਅਸ਼ਾਂਤ ਨਹੀਂ ਹੁੰਦਾ ਹੈ। ਸੁਣਿਆ ਹੈ ਕਦੀ ਮੱਝ ਨੂੰ ਅਸ਼ਾਂਤ ਹੋਇਆ ? ਸੁਣਿਆ ਹੈ ਕਦੀ ਕਿਸੇ ਖੋਤੇ ਨੂੰ ਮਾਨਸਿਕ ਭਟਕਣ ਕਰਕੇ ਰਾਤ ਨੂੰ ਕਦੀ ਨੀਂਦ ਨਾ ਆਈ ਹੋਵੇ ? ਤੁਸੀਂ ਕਦੀ ਵੀ ਨਹੀਂ ਵੇਖਿਆ ਹੋਏਗਾ ਕਿ ਕੋਈ ਗਧਾ ਬੋਰ ਹੋ ਗਿਆ ਹੋਵੇ, ਉਚਾਟ ਹੋ ਗਿਆ ਹੋਵੇ ਜਾਂ ਕਿਸੇ ਬਲਦ ਨੇ ਆਤਮ ਹੱਤਿਆ ਕਰ ਲਈ ਹੋਵੇ ਕਿ ਜ਼ਿੰਦਗੀ ਫਜ਼ੂਲ ਹੈ। ਕੋਈ ਵੀ ਪਸ਼ੂ ਨਾਂ ਤਾਂ ਉੱਬਦਾ ਹੈ ਨਾ ਅਸ਼ਾਤ ਹੁੰਦਾ, ਨਾ ਫਿਕਰ ਮੰਦ ਹੁੰਦਾ ਅਤੇ ਨਾ ਆਤਮ ਹੱਤਿਆ ਕਰਦਾ ਹੈ, ਕਿਉਂਕਿ ਬੁੱਧੀ ਬਹੁਤ ਅਵਿਕਸਤ ਹੁੰਦੀ ਓਨੀ ਹੀ ਸੰਵੇਦਨ ਸ਼ੀਲ, ਸਿੰਸੇਟਿਵ ਹੁੰਦੀ ਹੈ। ਓਨੀਆਂ ਹੀ ਚੀਜਾਂ ਬਹੁਤੀਆਂ ਮਹਿਸੂਸ ਹੋਣ ਲਗਦੀਆਂ ਹਨ ਅਤੇ ਸਮਝ ਵਧਦੀ ਹੈ। ਜਿੰਨਾਂ ਚਾਰਾਂ ਪਾਸਿਆਂ ਦਾ ਫੈਲਾਓ ਵਧਦਾ ਹੈ, ਓਨੀ ਹੀ ਅਰਥ ਦੀ ਖੋਜ ਡੂੰਘੀ ਹੁੰਦੀ ਹੈ। ਦੋਨੇ ਦੇ ਜੋ ਗਰੀਬ ਲੋਕ ਬਿਆਸ ਵੱਲ ਭੱਜ ਰਹੇ ਹਨ ਸ਼ਾਤੀ ਲੈਣ ਲਈ-ਕਾਰਨ ਇਹੀ ਹੈ ਕਿ ਜੀਵਨ ਦਾ ਖਲਜਗਣ ਦਾ ਫੈਲਾਓ ਵਧ ਰਿਹਾ ਹੈ, ਜੀਵਨ ਦੇ ਅਰਥ ਦੀ ਖੋਜ ਸ਼ੁਰੂ ਹੋ ਗਈ ਹੈ। ਕਾਲਜਾਂ ਵਿਚ ਨਸੇ ਪੱਤੇ ਦਾ ਵਾਧਾ ਹੋ ਰਿਹਾ ਹੈ ਤਾਂ ਅਸਲ ਵਿਚ ਬਹੁਤ ਕੁਝ ਨਜ਼ਰ ਆ ਗਿਆ ਹੈ ਅਤੇ ਜੀਣ ਦਾ ਅੰਤਰ ਉਤਸ਼ਾਹ ਘਟ ਗਿਆ ਹੈ। ਸੋਫੀ ਹੋ ਕੇ ਰੂਹ ਦਾ ਕੱਦ ਘਟਦਾ ਹੈ।

ਮਨੁੱਖਤਾ ਦੀ ਜ਼ਿਆਦਾ ਵਿਕਸਤ ਬੁੱਧੀ ਚਿੰਤਾ ਨੂੰ ਜਨਮ ਦਿੰਦੀ ਹੈ—ਜਿੰਨੀ ਵੱਡੀ ਚਿੰਤਾ ਕਿਸੇ ਚ ਹੋਵੇ ਓਨੀ ਹੀ ਵੱਡੀ ਸ਼ਾਂਤੀ ਹਾਸਲ ਕੀਤੀ ਜਾ ਸਕਦੀ ਹੈ ਸਾਡੇ ਜੀਵਨ ਦੀ ਸੂਖਮਤਾ ਅਤੇ ਸ਼ਮੂਲੀਅਤ ਸਰਗਰਮੀ ਇੱਕਠੀਆਂ ਵਧਦੀਆਂ ਹਨ । ਜੇ ਕੋਈ ਆਦਮੀ ਦੋ ਡਿਗਰੀ ਤੱਕ ਅਸ਼ਾਂਤ ਹੋ ਸਕਦਾ ਹੈ ਤਾਂ ਉਹ ਦੋ ਡਿਗਰੀ ਤੱਕ ਸ਼ਾਂਤ ਵੀ ਹੋ ਸਕਦਾ ਹੈ ਅਤੇ ਦੋ ਡਿਗਰੀ ਤੱਕ ਸ਼ਾਂਤੀ ਲਈ ਯਤਨ ਸ਼ੀਲ ਵੀ ਹੋ ਸਕਦਾ ਹੈ । ਮਨ ਵਿਚ ਜਿੰਨਾਂ ਕਰੂਪਤਾ ਦਾ ਬੋਧ ਹੋਵੇ, ਸੁੰਦਰਤਾ ਦਾ ਬੋਧ ਵੀ ਓਨਾ ਹੀ ਹੋ ਸਕਦਾ ਹੈ । ਅੱਜ ਮਨੁੱਖਤਾ ਬਹੁਤੀ ਫਿਕਰਮੰਦ ਹੈ । ਪਰ ਬਹੁਤਾ ਫਿਕਰ ਮੰਦ ਹੋਣ ਨਾਲ ਪਿੱਛੇ ਨਹੀਂ ਮੁੜਨਾ ਹੈ, ਸਗੋਂ ਅੱਗੇ ਜਾਣਾ ਹੈ ਤਾਂ ਕਿ ਜਿੰਨੀ ਚਿੰਤਾ ਹੈ, ਓਨੇ ਹੀ ਸ਼ਾਤੀ ਦੇ ਨਵੇਂ ਰਾਹ ਲੱਭ ਸਕੀਏ ।

ਇਹ ਪਿਛਾਂਹ ਨੂੰ ਮੁੜਨ ਵਾਲਾ ਨਾਰ੍ਹਾ ਸਦਾ ਤੋਂ ਸੀ, ਇਸ ਨਾਲ ਕੋਈ ਭਲਾ ਨਹੀਂ ਹੋਇਆ ਹੈ । ਮਨੁੱਖ ਦਾ ਚਿੱਤ ਇਤਨਾ ਪ੍ਰਪੱਕ, ਏਨਾ ਵਿਕਸਤ ਹੋ ਗਿਆ ਹੈ ਕਿ ਉਸਨੂੰ ਰਾਮ ਰਾਜ ਵਿਚ ਨਹੀਂ ਲੈ ਜਾਇਆ ਜਾ ਸਕਦਾ ਹੈ । ਕਿਸੇ ਪ੍ਰਮਿਟਿਵ ਸਮਾਜ਼ ਵਿਚ ਨਹੀਂ ਲਿਜਾਇਆ ਜਾ ਸਕਦਾ । ਹਾਂ ਹੋ ਸਕਦਾ—ਇਕ ਦੋ ਦਿਨ ਲਈ ਚੰਗਾ ਲੱਗੇ, ਜੰਗਲ ਵੀ ਦਿਲਚਸਪ ਲੱਗੇ । ਪਰ ਦੋ ਤਿੰਨ ਦਿਨ ਮਗਰੋਂ ਉੱਬ ਜਾਏਗਾ । ਮਨੁੱਖਤਾ ਅੱਗੇ ਤੁਰਦੀ ਹੈ । ਹਾਂ ਪਿੱਛੇ ਮੁੜ ਕੇ ਇੱਕ ਦੋ ਦਿਨ ਲਈ ਹਾਲੀ ਡੇ ਮਨਾਇਆ ਜਾ ਸਕਦਾ ਹੈ । ਮਨ ਚ ਮੌਜ ਆ ਜਾਏ ਰਾਜ ਘਾਟ ਤੇ ਰਹਿ ਕੇ ਚਰਖਾ ਕੱਤੀਏ ਜਿਵੇਂ ਲੀਡਰ ਲੋਕ ਕੱਤਦੇ ਹਨ—ਉਹ ਸਹੀ ਹੈ । ਪਰ ਜੇ ਕੋਈ ਕਹੇ ਕਿ ਚਰਖੇ ਨੂੰ ਇੰਡਸਟ੍ਰੀ ਦਾ ਕੇਂਦਰ ਬਣਾ ਲਓ ਤਾਂ ਗਲਤ ਹੈ । ਕੋਈ ਕਹੇ ਚਰਖਾ ਹੀ ਚਲਾਓ ਤਾਂ ਖਤਰਾ ਹੈ ਕਦੀ ਕਦੀ ਫੋਟੂ ਖਿਚਾਉਣ ਲਈ ਚਰਖਾ ਕੱਤਣਾ ਚੰਗੀ ਹਾਬੀ ਹੈ । ਸਸਤੀ ਅਤੇ ਬਹੁਤ ਫਾਇਦਾ ਦਿੰਦੀ ਹੈ । ਪਰ ਸੱਚੀ ਮੁੱਚੀ ਪਿੱਛੇ ਮੁੜਨਾ ਅਸੰਭਵ ਹੈ । ਨਾ ਕੋਈ ਭਾਰਤੀ ਸੰਸਕ੍ਰਿਤੀ, ਨਾ ਮੁਸਲਮਾਨ, ਨਾ ਇਸਾਈ ਸੰਸਕ੍ਰਿਤੀ ਪਿੱਛੇ ਲਿਜਾ ਕੇ ਸੁੱਖ ਦੇ ਸਕਦੀ ਹੈ । ਅੱਗੇ, ਹੋਰ ਅੱਗੇ—ਜਿੱਥੇ ਸਭ ਜਾ ਰਹੇ ਹਨ, ਉਥੇ ਨਾ ਕੋਈ ਹਿੰਦੂ ਬਚੇਗਾ ਨਾ ਸਿੱਖ, ਨਾ ਮੁਸਲਮਾਨ' ਨਾ ਇਸਾਈ ਬਚੇਗਾ ! ਉਥੇ ਸਿਰਫ ਆਦਮੀ ਬਚੇਗਾ । ਭਵਿੱਖ ਕੇਵਲ ਇਨਸਾਨ ਦਾ ਹੈ ।

(ਬਾਕੀ ਸਫਾ 4 ਦੀ)

ਹਾਂ ਇਨਾਂ ਜ਼ਰੂਰ ਹੈ ਕਿ ਅਗਰਬਤੀ ਦਾ ਧੂੰਆਂ ਸਾਡੇ ਤੰਤੂਆਂ ਨੂੰ ਕੁਝ ਸਕੂਨ ਪਹੁੰਚਉਣ ਦੇ ਸਮਰਥ ਹੁੰਦਾ ਹੈ । ਇਸਦੀ ਦੀ ਵਜਹ ਇਹ ਹੈ ਕਿ ਸਾਰੀਆਂ ਭਾਵਨਾਵਾਂ ਦਾ ਹਾਈਪੋਥਾਲਾਮਸ (Hypothalamusਦਿਮਾਗ ਦਾ ਇੱਕ ਭਾਗ) ਸਾਡੀ ਸੁੰਘਨ ਪ੍ਰਣਾਲੀ ਨਾਲ ਜੁੜਿਆ ਹੋਇਆਂ ਹੈ । ਖੁਸਗਵਾਰ ਮਹਿਕ ਬਲੱਡ ਪਰੈਸ਼ਰ ਨੂੰ ਘਟਾਉਦੀ ਹੈ ਅਤੇ ਦਿਲ ਦੀ ਧੜਕਣ ਦੀ ਗਤੀ ਨੂੰ ਵੀ ਧੀਮਾ ਕਰ ਦਿੰਦੀ ਹੈ । ਪ੍ਰੰਤੂ ਇਸ ਵਿਚ ਕੋਈ ਰੋਗ ਨਿਵਾਰਕ ਗੁਣ ਹੋਣ ਦਾ ਕੋਈ ਵਿਗਿਆਨਕ ਸਬੂਤ ਨਹੀਂ ਮਿਲਦਾ । ਇਸ ਕਰਕੇ ਡਾਕਟਰ ਇਸ ਦੀ ਇੱਕ ਰੋਗ ਨਿਵਾਰਕ ਦੇ ਤੌਰ ਤੇ ਵਰਤੋਂ ਕਰਨ ਵਿਰੁਧ ਚਿਤਾਵਨੀ ਦਿੰਦੇ ਹਨ ।

ਭਾਂਵੇ ਧੂਪ ਦੇ ਧੂੰਏ ਸਬੰਧੀ ਅਜੇ ਹੋਰ ਖੋਜ ਕਰਨ ਦੀ ਲੋੜ ਹੈ ਫਿਰ ਵੀ ਇੱਕ ਗਲ਼ ਬਿਲ਼ਕੁਲ਼ ਸਪਸ਼ਟ ਹੈ ਕਿ ਜਿਥੇ ਵੀ ਧੂਆਂ ਹੋਵੇਗਾ ਉਥੇ ਖਤਰਾ ਜ਼ਰੂਰ ਹੋਵੇਗਾ ।

('ਇੰਡਿਅਨ ਐਕਸਪ੍ਰੈਸ ਵਿਚੋਂ ਧੰਨਵਾਦ ਸਹਿਤ')

---

(ਬਾਕੀ ਸਫਾ 10 ਦੀ)

ਰਾਤ ਨੂੰ ਸੌਣ ਤੋਂ ਪਹਿਲਾਂ, ਡਾਕਟਰ ਦੀ ਤਜਵੀਜ਼ ਕੀਤੀ ਮੱਲ੍ਹਮ ਦੀ ਵਰਤੋਂ ਕਰੋ, ਤਾਂ ਕਿ ਸੁੱਤੀ ਹਾਲਤ ਵਿਚ ਅੱਖਾਂ ਦੀਆਂ ਪਲਕਾਂ ਦੇ ਵਾਲ ਚਿਪਚਿਪੇ ਮਾਦੇ ਨਾਲ ਇਉਂ ਨਾ ਜੁੜ ਜਾਣ ਜਿਵੇਂ ਗੂੰਦ ਨਾਲ ਜੋੜੇ ਹੋਣ । ਮੱਲ੍ਹਮ ਅੱਖਾਂ ਦੀਆਂ ਪਲਕਾਂ ਨੂੰ ਨਰਮ ਤੇ ਬੰਧਨ-ਰਹਿਤ ਰੱਖਦੀ ਹੈ ।

ਇਹ ਰੋਗ, ਅਕਸ਼ਰ ਵਾਰਵਾਰ ਨਹੀਂ ਹੁੰਦਾ । ਇਸ ਰੋਗ ਦਾ ਇਕ ਵੇਰ ਹਮਲਾ ਹੋਣ ਨਾਲ, ਸਰੀਰ ਅੰਦਰ ਇਸ ਰੋਗ ਵਿਰੁੱਧ ਤਾਕਤ (Antibodies) ਪੈਦਾ ਹੋ ਜਾਂਦੀ ਹੈ, ਪਰ ਹੋਰ ਵੰਸ਼ (Strain) ਦੇ ਵਾਇਰਸ ਦਾ ਸ਼ਿਕਾਰ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ । ਵੈਸੇ, ਆਮ ਹਾਲਤ ਵਿਚ, ਇਸ ਰੋਗ ਦੇ ਹਮਲੇ ਨਾਲ ਅੱਖਾਂ ਦੀ ਨਿਗਾਹ 'ਤੇ ਕੋਈ ਭੈੜਾ ਅਸਰ ਨਹੀਂ ਪੈਂਦਾ, ਪਰ ਲਾਪ੍ਰਵਾਹੀ ਤੇ ਗਲਤ ਹੱਥਾਂ ਵਿਚ ਕੀਤਾ ਇਲਾਜ ਬਹੁਤ ਮਹਿੰਗਾ ਵੀ ਪੈ ਸਕਦਾ ਹੈ । ਅੱਖਾਂ ਦੀ ਜੋਤ ਬੁਝਣ ਤੱਕ ਵੀ ਨੌਬਤ ਆ ਸਕਦੀ ਹੈ ।

---

ਮਕਾਨ ਨੰ: 2858, ਵਾਰਡ ਨੰ: 8, ਸਰਹਿੰਦ (ਪਟਿਆਲਾ)





# ਅੱਖਾਂ ਦਾ ਫਲੂ-ਇਕ ਮੌਸਮੀ ਵਬਾਅ

**ਡਾ: ਹਰਚੰਦ ਸਿੰਘ**

ਅੱਖਾਂ ਦੁੱਖਣ ਦਾ ਰੋਗ, ਭਾਰਤੀ ਉਪ ਮਹਾਦੀਪ ਵਿਚ, ਅਤਿ ਪ੍ਰਾਚੀਨ ਕਾਲ ਤੋਂ ਹੀ ਇਕ ਭੋਲੇ ਭਾਲੇ ਤੇ ਮਹੱਤਵਹੀਣ ਮੌਸਮੀ ਰੋਗ ਵਜੋਂ ਜਾਣਿਆ ਜਾਂਦਾ ਰਿਹਾ ਹੈ । ਪਰ ਸੱਤਰ-ਵਿਆਂ ਦੇ ਸ਼ੁਰੂ ਵਿਚ, ਇਸ ਦੇ ਦੇਉ-ਕੱਦੀ ਭਿਆਨਕ ਰੂਪ ਦਾ ਅਹਿਸਾਸ ਪਹਿਲੀ ਵੇਰ ਉਦੋਂ ਹੋਇਆ ਜਦੋਂ ਇਸ ਦੇ ਇਕ ਤਾਬੜਤੋੜ ਹੱਲੇ ਨੇ ਇਸ ਦੇ ਜ਼ਹਿਰੀਲੇਪਨ ਦੀ ਪ੍ਰਚੰਡਤਾ ਦਾ ਦਾ ਖੁਲ੍ਹਾ ਮੁਜ਼ਾਹਰਾ ਕੀਤਾ । ਇਸ ਅਚਾਨਕ ਤੇ ਭਰਵੇਂ ਹੱਲੇ ਨੇ, ਜਿੱਥੇ ਜਨਤਾ ਦੇ ਮਨਾਂ ਅੰਦਰ ਭੈਅ ਵਾਲਾ ਮਾਹੌਲ ਪੈਦਾ ਕਰ ਦਿੱਤਾ, ਉੱਥੇ ਡਾਕਟਰੀ ਵਿਗਿਆਨੀਆਂ ਨੂੰ ਵੀ 'ਹੱਥਾਂ ਪੈਰਾਂ' ਦੀ ਪਾ ਦਿੱਤੀ ਸੀ ।

ਅੱਖਾਂ ਦੇ ਫਲੂ (CONJUNCTIVITIS) ਦੇ ਨਾਂ ਨਾਲ ਜਾਣਿਆ ਜਾਣ ਵਾਲਾ, ਅਤਿ ਛੂਤ ਦਾ ਇਹ ਰੋਗ, ਅੱਜ ਇਕ ਚੰਦਰੇ ਮੌਸਮੀ ਰੋਗ ਦੇ ਤੌਰ ਤੇ ਕੁਪ੍ਰਸਿਧ ਹੈ । ਵਾਈਰਸ (ADENOVIRUS) ਰਾਹੀਂ ਬੜੀ ਤੇਜ਼ੀ ਨਾਲ ਫੈਲਣ ਲਈ ਬੁਰੀ ਤਰ੍ਹਾਂ ਬਦਨਾਮ ਹੋ ਚੁੱਕਾ ਹੈ । ਇਸ ਰੋਗ ਦਾ ਜਰਾਸੀਮ ਏਨਾ ਛੋਟਾ ਹੁੰਦਾ ਹੈ ਕਿ ਇਕ ਖਾਸੀ ਅੱਛੀ ਖ਼ੁਰਦਬੀਨ ਹੇਠ ਵੀ ਦੇਖਿਆ ਨਹੀਂ ਜਾ ਸਕਦਾ । ਖਾਸ ਕਿਸਮ ਦੀ ਸ਼ਕਤੀਸ਼ਾਲੀ ਖ਼ੁਰਦਬੀਨ ਹੀ ਇਸ ਦੀ ਸੂਹ ਲਗਾ ਸਕਦੀ ਹੈ । ਪਰ ਜਿੰਨਾ ਛੋਟਾ, ਉਨਾਂ ਹੀ ਖੋਟਾ ਹੈ । ਇਸ ਕੀਟਾਣੂ ਦਾ ਬਾਹਰਲਾ ਛਿਲਕਾ ਬਹੁਤ ਸਖ਼ਤ ਤੇ ਠੋਸ ਹੁੰਦਾ ਹੈ (ਜਿਵੇਂ ਆਪਣੇ ਬਚਾਉ ਲਈ 'ਬੁਲਿਟ ਪਰੂਫ ਜੈਕਿਟ' ਪਹਿਨੀ ਹੋਵੇ) ਅਤੇ ਫੇਹ ਦੇਣ ਵਾਲੀ ਸੱਟ ਨੂੰ ਸਹਿ ਸਕਣ ਦੀ ਸਮਰੱਥਾ ਰੱਖਦਾ ਹੈ । ਮੇਜ਼ਬਾਨ ਸਰੀਰ ਤੋਂ ਬਾਹਰ, ਇਸ ਦਾ ਬਾਹਰਲਾ ਤਕੜਾ ਛਿਲਕਾ, ਇਸ ਨੂੰ ਅਤਿ ਦੀ ਗਰਮੀ, ਸਰਦੀ ਅਤੇ ਹੋਰ ਪ੍ਰਤੀਕੂਲ ਹਾਲਾਤ ਤੋਂ ਪੂਰੀ ਤਰ੍ਹਾਂ ਮਹਿਫ਼ੂਜ਼ ਰੱਖਦਾ ਹੈ । ਸਪਸ਼ਟ ਹੈ ਕਿ ਛੇਤੀ ਕੀਤਿਆਂ ਇਹ ਜਰਾਸੀਮ ਨਸ਼ਟ ਨਹੀਂ ਹੁੰਦਾ ; ਨਵੇਂ ਸ਼ਿਕਾਰ ਦੀ ਭਾਲ ਵਿਚ, ਉਚਿਤ ਸਮਾਂ ਆਉਣ ਤੱਕ, ਦੜਵੱਟੀਂ ਕਾਇਮ ਰਹਿੰਦਾ ਹੈ ।

ਗਰਮੀਂ ਤੇ ਬਰਸਾਤ ਦਾ ਮੌਸਮ, ਇਸ ਰੋਗ ਦੇ ਵਾਈ-ਰਸ ਨੂੰ ਵਧਣ ਫੁੱਲਣ ਲਈ ਅਨੁਕੂਲ ਅਵਸਰ ਮੁਹੱਈਆ ਕਰਦਾ ਹੈ । ਤਾਂਹੀਉਂ, ਇਸ ਰੋਗ ਦੀ ਮਹਾਂਮਾਰੀ (ਵਬਾਅ), ਇਨ੍ਹਾਂ ਦਿਨਾਂ ਵਿਚ ਆਪਣੇ ਪੂਰੇ ਜੋਬਨ ਤੇ ਹੁੰਦੀ ਹੈ ।

ਇਸ ਰੋਗ ਦਾ ਵਾਈਰਸ, ਅੱਖਾਂ'ਚ ਦਾਖਲ ਹੋਣ ਤੋਂ ਥੋੜ੍ਹੀ ਦੇਰ ਬਾਅਦ ਹੀ ਚੁਸਤ ਤੇ ਕਿਰਿਆਸ਼ੀਲ ਹੋ ਜਾਂਦਾ ਹੈ । ਅੱਖਾ ਤੇ ਪਲਕਾਂ ਦੀਆਂ ਅੰਦਰਲੀਆ ਨਾਜ਼ੁਕ ਝਿਲੀਆਂ (Conjunctiva) ਦੇ ਸੈੱਲਜ਼ ਵਿਚ ਧੱਕੇ ਨਾਲ ਪ੍ਰਵੇਸ਼ ਕਰਕੇ ਤਬਾਹੀ ਮਚਾਉਣ ਵਾਲੇ ਹਾਲਾਤ ਪੈਦਾ ਕਰ ਦਿੰਦਾ ਹੈ । ਇਸੇ ਦੌਰਾਨ ਸਰੀਰ ਦਾ ਕੁਦਰਤੀ ਬਚਾਉ ਅਮਲਾ ਫੌਰੀ ਤੌਰ ਤੇ ਹਰਕਤ ਵਿਚ ਆਉਦਾ ਹੈ । ਅੱਖਾਂ ਦੀਆਂ ਝਿਲੀਆਂ ਇਸ ਦਾ ਸਖਤੀ ਨਾਲ ਵਿਰੋਧ ਕਰਦੀਆਂ ਹਨ । ਇਸ ਕਾਰ-ਵਾਈ ਦੌਰਾਨ ਅੱਖਾ ਦੀਆਂ ਨਾਜੁਕ ਝਿਲੀਆਂ ਸੁੱਜ ਜਾਂਦੀਆ ਹਨ ; ਪਲਕਾਂ ਭਾਰੀ ਤੇ ਬੋਝਲ ਹੋ ਜਾਂਦੀਆ ਹਨ ਅੱਖਾਂ ਲਾਲ ਹੋ ਜਾਂਦੀਆ ਹਨ, ਕਿਉਂਕਿ ਜਰਾਸੀਮ ਅੱਖਾਂ ਦੀਆਂ ਝਿਲੀਆਂ ਦੇ ਸੈਲਜ਼ ਵਿਚ ਦਾਖਲ ਹੋ ਕੇ ਖੂਬ ਵਧਦਾ ਫੁਲਦਾ ਹੈ, ਜਿਸ ਦੇ ਫਲਸਰੂਪ ਪੈਦਾ ਹੋਇਆ ਜ਼ਹਿਰੀਲਾ ਮਾਦਾ, ਅੱਖਾਂ ਦੀਆਂ ਖੂਨ ਦੀਆਂ ਨਾੜੀਆਂ ਨੂੰ ਪ੍ਰਭਾਵਿਤ ਕਰਦਾ ਹੈ । ਕਰੋਪੀ ਦਾ ਸ਼ਿਕਾਰ ਬਣਿਆ ਵਿਅਕਤੀ ਮਧੋਲਿਆ ਜਾਂਦਾ ਹੈ । ਅੱਖਾਂ'ਚ ਰੜਕ ਪੈਣ ਕਾਰਨ, ਖੁਰਕ ਕਰਨ ਦੀ ਤੀਬਰ ਇੱਛਾ ਰੋਗੀ ਨੂੰ ਬੇਹੱਦ ਸਤਾਉਂਦੀ ਹੈ । ਅੱਖਾਂ'ਚ 'ਸੇਮ' ਆਉਨ ਵਾਲੇ ਹਾਲਾਤ ਪੈਦਾ ਹੋ ਜਾਂਦੇ ਹਨ ; ਵਾਧੂ ਤਰਲ ਪਦਾਰਥ ਨੂੰ ਅੱਖਾਂ ਠੱਲ ਨਹੀਂ ਸਕਦੀਆ, ਜਿਸ ਕਾਰਨ ਉਹ ਉੱਛਲ ਕੇ ਬਹਿ ਤੁਰਦਾ ਹੈ । ਅੱਖਾਂ'ਚੋਂ ਨਿਕਲਿਆ ਇਹ ਤਰਲ ਪਦਾਰਥ, ਬਿਮਾਰੀ ਪੈਦਾ ਕਰਨ ਵਾਲੇ ਜਰਾਸੀਮਾਂ ਨਾਲ 'ਬੂਰੇ ਦੀ ਹੱਦ ਤੱਕ' ਲੱਦਿਆ ਹੁੰਦਾ ਹੈ ।

ਇਸ ਰੋਗ ਦੇ ਜਰਾਸੀਮ, ਆਪਣੇ ਨਵੇਂ ਜਿਕਾਰ ਦੀ ਚੋਣ ਬੜੀ ਅਸਾਨੀ ਨਾਲ ਕਰ ਲੈਂਦੇ ਹਨ । ਪਰ ਇਸ ਸਮੇਂ,

ਇਸ ਰੋਗ ਦੇ ਫੈਲਣ ਦੇ ਢੰਗ ਨੂੰ ਸੰਖੇਪ ਵਿਚ ਵਿਚਾਰਿਆ ਜਾਵੇਗਾ। ਰੋਗੀ ਵਿਆਕਤੀ, ਅੱਖਾਂ'ਚ ਰੜਕ ਤੇ ਛਲਕਦੇ ਪਾਣੀ ਕਾਰਨ, ਸਹਿਜ ਕਿਰਿਆ ਦੁਆਰਾ, ਅੱਖਾਂ ਨੂੰ ਵਾਰ ਵਾਰ ਛੂੰਹਦਾ ਹੈ, ਜਿਸ ਦੇ ਫਲਸਰੂਪ ਉਸ ਦੇ ਹੱਥ ਅੱਖਾਂ'ਚੋ ਨਿਕਲੇ ਮਲ (ਤਰਲ ਪਦਾਰਥ) ਨਾਲ ਅਸ਼ੁੱਧ ਹੋ ਜਾਂਦੇ ਹਨ। ਇਸ ਹਾਲਤ ਵਿਚ ਰੋਗੀ ਨਾਲ ਹੱਥ ਮਿਲਾਉਣਾ, 'ਬੱਤੀਆਂ ਦਾ ਘਾਟਾ' ਹੈ ; ਬਿਮਾਰੀ ਦੀ ਲਾਗ ਲੱਗਣ ਦਾ ਮੁੱਖ ਕਾਰਨ ਹੋ ਨਿੱਬੜਦਾ ਹੈ। ਰੋਗੀ ਦਾ ਤੌਲੀਆ ਤੇ ਕਪੜਿਆਂ ਦੀ ਵਰਤੋਂ ਵੀ ਏਨੀ ਹੀ ਖਤਰਨਾਕ ਸਿੱਧ ਹੋ ਸਕਦੀ ਹੈ। ਇਹ ਰੋਗ ਦਾ ਵਾਇਰਸ, ਕਿਉਂਕਿ 'ਸਖਤ ਮਿੱਟੀ' ਦਾ ਬਣਿਆ ਹੁੰਦਾ ਹੈ, ਇਸ ਲਈ ਲੰਬੇ ਸਮੇਂ ਤੱਕ ਅਣਸੁਖਾਵੇਂ ਵਾਤਾਵਰਣ ਨੂੰ ਝੱਲ-ਦਿਆਂ ਹੋਇਆਂ ਜੀਵਤ ਰਹਿੰਦਾ ਹੈ। ਇਥੋਂ ਤੱਕ ਕਿ ਹਸਪ-ਤਾਲਾਂ ਤੇ ਘਰਾਂ ਦੇ ਦਰਵਾਜ਼ਿਆਂ ਦੇ ਰਸਤਿਆਂ ਰਾਹੀਂ ਇਸ ਰੋਗ ਨੂੰ ਆਪਣਾ ਨਵਾਂ ਮੇਜ਼ਬਾਨ ਲੱਭਣ ਵਿਚ ਕੋਈ ਖਾਸ ਤਰੱਦਦ ਨਹੀਂ ਕਰਨੀ ਪੈਂਦੀ। ਇਸੇ ਤਰ੍ਹਾਂ ਕਰੰਸੀ ਨੋਟਾਂ ਤੇ ਸਿੱਕਿਆਂ ਰਾਹੀ ਵੀ, ਇਸ ਰੋਗ ਦੇ ਫੈਲਣ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ।

ਇਸ ਰੋਗ ਦਾ ਕੋਈ ਘੜਿਆ-ਘੜ੍ਹਾਇਆ ਇਲਾਜ ਨਹੀਂ, ਕਿਉਂਕਿ ਇਸ ਰੋਗ ਦਾ ਵਾਇਰਸ ਕਿਸੇ ਦਵਾਈ ਦੇ 'ਝਾੜੇ ਹੇਠ' ਆਉਣ ਵਾਲਾ ਨਹੀਂ। ਉਂਝ, ਇਹ ਸੰਤੋਖ ਦੇਣ ਵਾਲੀ ਗੱਲ ਹੈ ਕਿ ਜੇ ਕੋਈ ਉਲਝਣ ਪੈਦਾ ਨਾਂ ਹੋਵੇ ਤਾ ਹਫਤੇ ਕੁ'ਚ ਇਸ ਰੋਗ ਤੋਂ ਛੁਟਕਾਰਾ ਮਿਲ ਜਾਂਦਾ ਹੈ। ਅਜਿਹਾ ਸਰੀਰ ਦੀ ਕੁਦਰਤੀ ਬਚਾਓ ਪ੍ਰਣਾਲੀ ਰਾਹੀਂ ਸੰਭਵ ਹੈ ; ਸਰੀਰ ਦੀ ਰੋਗ ਨਿਰੋਧਕ ਸ਼ਕਤੀ, ਬਿਨਾਂ ਅਧਿ-ਕਾਰ ਤੋਂ ਪ੍ਰਵੇਸ਼ ਕਰਨ ਵਾਲੇ ਧਾੜਵੀਆ ਨੂੰ, ਆਪਣੇ ਅਧਿ-ਕਾਰ ਖੇਤਰ ਵਿਚ, ਚਿੱਤ ਕਰ ਦਿੰਦੀ ਹੈ। ਤਿੰਨ ਦਿਨਾਂ ਬਾਅਦ ਬਿਮਾਰੀ ਦੀ ਜਕੜ ਢਿੱਲੀ ਪੈਣੀ ਸ਼ੁਰੂ ਹੋ ਜਾਂਦੀ ਹੈ।

ਬਿਮਾਰੀ ਦਾ ਕੋਈ ਪੱਕਾ ਇਲਾਜ ਨਾ ਹੋਣ ਤੋਂ, ਇਹ ਸਿੱਟਾ ਹਰਗਿਜ ਨਹੀਂ ਕੱਢ ਲੈਣਾ ਚਾਹੀਦਾ ਕਿ ਇਸ ਰੋਗ ਨੂੰ 'ਕੁਦਰਤ' ਦੇ ਰਹਿਮੋ-ਕਰਮ ਤੇ ਹੀ ਛੱਡ ਦਿੱਤਾ ਜਾਵੇ। ਸਮੇਂ ਸਿਰ ਚੁੱਕੇ ਕੁੱਝ ਹਿਫ਼ਾਜ਼ਤੀ ਕਦਮ, ਇਸ ਰੋਗ ਦੀ ਗੰਭੀਰਤਾ ਅਤੇ ਪੈਦਾ ਹੋਣ ਵਾਲੀਆ ਉਲਝਣਾਂ ਨੂੰ ਘਟਾਉਣ ਵਿਚ ਸਹਾਈ ਸਿੱਧ ਹੁੰਦੇ ਹਨ। ਰੋਗੀ ਵਿਆਕਤੀ ਨੂੰ ਘੱਟੋ ਘੱਟ ਪਹਿਲੇ ਤਿੰਨ ਦਿਨ ਘਰ ਹੀ ਆਰਾਮ ਕਰਨਾਂ ਚਾਹੀਦਾ ਹੈ। ਤੇਜ਼ ਰੋਸ਼ਨੀ ਤੋਂ ਅੱਖਾਂ 'ਸ਼ਰਮਾਉਦੀਆਂ' ਹਨ, ਨਜ਼ਰ ਟਿਕਦੀ ਨਹੀਂ ਅਤੇ ਝੌਲਾ ਝੌਲਾ ਨਜ਼ਰ ਆਉਦਾ ਹੈ। ਇਸ ਲਈ ਜਦੋਂ ਬਾਹਰ ਜਾਣਾ ਹੋਵੇ, ਗਹਿਰੇ ਰੰਗ ਦੀ ਐਨਕ ਦਾ ਪ੍ਰਯੋਗ ਕਰਨ 'ਜ਼ਰੂਰੀ' ਹੈ।

**ਅੱਖਾਂ ਦੀ ਉਹ ਦਵਾਈ, ਜੋ ਸੋਜਿਸ਼ ਨੂੰ ਘਟਾ ਕੇ ਤੁਰੰਤ ਅਰਾਮ ਦੇਣ ਵਾਲੇ ਹਾਲਾਤ ਪੈਦਾ ਕਰਨ ਦੀ ਦੀ ਸਮੱਰਥਾ ਰੱਖਦੀ ਹੋਵੇ, ਜਿਵੇਂ Steroid Drops ਤੋਂ ਗੁਰੇਜ ਕਰਨਾ ਚਾਹੀਦਾ ਹੈ (ਖਾਸ ਕਰ ਰੋਗ ਦੇ ਪਹਿਲੇ ਦਿਨਾਂ ਵਿਚ)। ਅਜਿਹਾ ਕਰਨਾ ਬੇਹੱਦ ਖਤਰ-ਨਾਕ ਸਿੱਧ ਹੋ ਸਕਦਾ ਹੈ, ਕਿਉਂਕਿ ਸਰੀਰ ਦੀ ਕੁਦ-ਰਤੀ ਬਚਾਉ ਪ੍ਰਣਾਲੀ ਦੇ 'ਹੱਥ ਬੰਨ' ਦਿੱਤੇ ਜਾਂਦੇ ਹਨ ਅਤੇ ਜਰਾਸੀਮ ਅੱਖਾਂ ਦੀਆਂ ਝਿਲੀਆਂ ਵਿਚ, ਬਿਨਾਂ ਕਿਸੇ ਵਿਰੋਧ ਦੇ, ਡੂੰਘੇ ਉਤਰ ਕੇ ਭਿਆਨਕ ਤਬਾਹੀ ਵਾਲੇ ਹਾਲਾਤ ਪੈਦਾ ਕਰ ਸਕਦੇ ਹਨ।**

ਬਿਮਾਰੀ ਦੇ ਦਿਨਾਂ ਵਿਚ ਭੀੜ ਵਾਲੀਆਂ ਥਾਵਾਂ 'ਤੇ ਜਾਣ ਤੋਂ ਬਚੋ, ਮਰੀਜ਼ ਨਾਲ ਸੰਪਰਕ ਵਿਚ ਆਉਣ ਤੋਂ ਬਾਅਦ ਆਪਣੇ ਹੱਥ ਸਾਬਣ ਨਾਲ ਅੱਛੀ ਤਰ੍ਹਾਂ ਸਾਫ ਕਰ ਲਵੋ। ਮਰੀਜ਼ ਦੇ ਤੌਲੀਏ ਤੇ ਕਪੜਿਆਂ ਦੀ ਵਰਤੋਂ ਤੋਂ ਸਖਤੀ ਨਾਲ ਪ੍ਰਹੇਜ਼ ਕਰੋ। ਬਿਮਾਰੀ ਦੇ ਦਿਨਾਂ ਵਿਚ ਤਲਾਬਾਂ ਤੇ ਸਾਂਝੀਆ ਥਾਵਾਂ 'ਤੇ ਨਾ ਨਹਾਓ ਅਤੇ ਅੱਖਾਂ ਨੂੰ ਘੱਟ ਤੋਂ ਘੱਟ ਹੱਥ ਲਗਾਓ। ਠੀਕ-ਠਾਕ ਅੱਖਾਂ ਨੂੰ ਵੀ ਦਿਨ ਵਿਚ ਕਈ ਵੇਰ ਸਾਫ ਤੇ ਠੰਡੇ ਪਾਣੀ ਨਾਲ ਧੋਵੋ।

**ਇਸ ਬਿਮਾਰੀ ਸਬੰਧੀ, ਜਨਤਾ ਦੇ ਮਨਾਂ ਅੰਦਰ ਇਕ ਗਲਤ ਧਾਰਨਾ ਘਰ ਕਰ ਚੁੱਕੀ ਹੈ ਕਿ ਰੋਗੀ ਵਿਆਕਤੀ ਦੀਆਂ ਅੱਖਾਂ ਵਿਚ ਦੇਖਣ ਨਾਲ ਇਸ ਰੋਗ ਦੀ ਲਾਗ ਲੱਗ ਜਾਂਦੀ ਹੈ। ਇਹ ਇਕ ਨਿਰਮੂਲ ਤੱਥ ਹੈ, ਅੱਖਾਂ ਵਿੱਚਂ ਕੋਈ ਅਜਿਹੀਆਂ ਕਿਰਨਾਂ ਨਹੀਂ ਨਿਕਲਦੀਆਂ ਜੋ ਰੋਗੀ ਨਾਲ 'ਅੱਖ ਮਿਲਾਉਣ' ਨਾਲ ਹੀ ਰੋਗ ਪੈਦਾ ਕਰ ਸਕਦੀਆਂ ਹੋਣ।**

(ਬਾਕੀ ਸਫ਼ਾ 8 ਤੇ)



# ਵਿਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ

**ਨਰਿੰਦਰ ਸਿੰਘ ਕਪੂਰ**

ਮਨੁੱਖੀ ਸੂਝ ਦੇ ਤਿੰਨ ਪ੍ਰਮੁੱਖ ਯੁੱਗ ਹੋਏ ਹਨ : ਮਿਥਿਹਾਸਕ, ਧਾਰਮਿਕ ਅਤੇ ਵਿਗਿਆਨਕ। ਇਨ੍ਹਾਂ ਤਿੰਨਾਂ ਯੁਗਾਂ ਵਿਚ ਮਨੁੱਖ ਨੇ ਸੰਸਾਰ ਨੂੰ ਪਰਖਣ, ਸਮਝਣ ਅਤੇ ਬਿਆਨਣ ਦਾ ਵੱਖਰਾ ਵੱਖਰਾ ਢੰਗ ਅਪਣਾਇਆ ਹੈ। ਇਨ੍ਹਾਂ ਤਿੰਨਾਂ ਯੁੱਗਾਂ ਵਿਚ ਮਨੁੱਖੀ ਮਨ ਵਿਚ ਉਪਜਣ ਵਾਲੇ ਹਰ ਇਕ ਪ੍ਰਸ਼ਨ ਦਾ ਉਤਰ ਵੱਖਰੇ ਵੱਖਰੇ ਤਰਕ ਨਾਲ ਦਿੱਤਾ ਗਿਆ ਹੈ। ਉਦਾਹਰਣ ਵਜੋਂ ਭੂਚਾਲ ਸਬੰਧੀ ਮਿਥਿਹਾਸਕ ਯੁੱਗ ਵਿਚ ਕਿਹਾ ਗਿਆ ਕਿ ਧਰਤੀ ਇਕ ਬਲਦ ਦੇ ਸਿੰਗਾਂ ਉਤੇ ਟਿਕੀ ਹੋਈ ਹੈ ਅਤੇ ਜਦੋਂ ਥੱਕਿਆ ਹੋਇਆ ਬਲਦ ਧਰਤੀ ਨੂੰ ਦੂਜੇ ਸਿੰਗ ਵੱਲ ਕਰਦਾ ਹੈ ਤਾਂ ਧਰਤੀ ਡਗਮਗਾਉਂਦੀ ਹੈ ਜਿਸ ਨੂੰ ਭੂਚਾਲ ਕਿਹਾ ਜਾਂਦਾ ਹੈ। ਧਰਮ ਨੇ ਭੂਚਾਲ ਦਾ ਕਾਰਨ ਇਹ ਦੱਸਿਆ ਹੈ ਕਿ ਜਦੋਂ ਸੰਸਾਰ ਵਿਚ ਕਾਮ, ਕ੍ਰੋਧ, ਲੋਭ ਮੋਹ, ਹੰਕਾਰ ਆਦਿ ਕਾਰਨ ਪਾਪਾਂ ਦਾ ਬੇੜਾ ਭਰ ਜਾਂਦਾ ਹੈ ਤਾਂ ਪਾਪਾਂ ਦੇ ਬੋਝ ਕਾਰਨ ਧਰਤੀ ਡਗਮਗਾਉਂਦੀ ਹੈ ਅਤੇ ਧਰਤੀ ਦੇ ਡੋਲਣ ਨੂੰ ਭੂਚਾਲ ਦਾ ਨਾਂ ਦਿੱਤਾ ਗਿਆ। ਵਿਗਿਆਨ ਨੇ ਭੂਚਾਲ ਦਾ ਕਾਰਨ ਇਹ ਦੱਸਿਆ ਹੈ ਕਿ ਧਰਤੀ ਅੰਦਰਲੀਆਂ ਗੈਸਾਂ ਬਾਹਰ ਨਿਕਲਣ ਲਈ ਜਦੋਂ ਜ਼ੋਰ ਲਾਉਂਦੀਆਂ ਹਨ ਤਾਂ ਧਰਤੀ ਵਿਚ ਕਾਂਬਾ ਪੈਦਾ ਹੁੰਦਾ ਹੈ।

ਇਵੇਂ ਹੀ ਮਨੁੱਖ ਕਿਥੋਂ ਆਉਂਦਾ ਹੈ, ਕਿਥੇ ਜਾਂਦਾ ਹੈ, ਇਸ ਸੰਸਾਰ ਦੀ ਉਤਪਤੀ, ਸੂਰਜ, ਚੰਦਰਮਾਂ, ਸਮੁੰਦਰ ਆਦਿ ਸਬੰਧੀ ਹਰ ਇਕ ਪ੍ਰਸ਼ਨ ਦਾ ਇਨ੍ਹਾਂ ਤਿੰਨਾਂ ਯੁੱਗਾਂ ਦੀਆਂ ਵੱਖਰੀਆਂ ਸੋਚ ਪ੍ਰਣਾਲੀਆਂ ਨੇ ਵੱਖਰੇ ਵੱਖਰੇ ਦ੍ਰਿਸ਼ਟੀਕੋਣਾਂ ਨਾਲ ਉਤਰ ਦਿੱਤਾ ਹੈ ਅਤੇ ਵੱਖਰੇ ਵੱਖਰੇ ਸਮਾਜਕ ਨੇਮ ਘੜੇ ਹਨ। ਉਦਾਹਰਣ ਵਜੋਂ ਯਹੂਦੀ, ਈਸਾਈ ਅਤੇ ਇਸਲਾਮ ਧਰਮ ਮਾਰੂਥਲਾਂ ਵਾਲੇ ਇਲਾਕਿਆਂ ਦੀ ਉਪਜ ਹੋਣ ਕਾਰਨ ਲੱਕੜ ਨਾ ਹੋਣ ਕਾਰਨ ਅਤੇ ਪਾਣੀ ਦੀ ਅਣਹੋਂਦ ਕਾਰਨ ਨਾ ਤਾਂ ਮੁਰਦੇ ਨੂੰ ਅੱਗ ਦੀ ਭੇਟ ਕਰ ਸਕਦੇ ਸਨ, ਅਤੇ ਨਾ ਹੀ ਜਲ ਪ੍ਰਵਾਹ ਕਰ ਸਕਦੇ ਸਨ, ਸੋ ਉਹਨਾਂ ਨੇ ਮੁਰਦੇ ਨੂੰ ਦਫਨਾਉਣਾ ਆਰੰਭ ਕੀਤਾ। ਭਾਰਤ ਵਿਚ ਹਿੰਦੂ, ਜੈਨ, ਬੁੱਧ, ਸਿੱਖ ਆਦਿ ਚਾਰ ਧਰਮ ਜਨਮੇ ਹਨ ਅਤੇ ਇਨ੍ਹਾਂ ਵਿਚ ਮੁਰਦੇ ਨੂੰ ਅਗਨੀ ਦੇ ਭੇਟ ਕਰਨ ਦਾ ਰਿਵਾਜ਼ ਇਸ ਲਈ ਹੈ ਕਿ ਇਥੇ ਧਰਤੀ ਉਪਜਾਊ ਹੋਣ ਕਾਰਨ ਲੱਕੜ ਆਮ ਸੀ ਅਤੇ ਅਗਨੀ ਨੂੰ ਪਵਿੱਤਰ ਕਰਨ ਵਾਲੀ ਸ਼ਕਤੀ ਮੰਨਿਆ ਗਿਆ ਜਦੋਂ ਕਿ ਭਾਰਤੀ ਸਭਿਅਤਾ ਦਰਿਆਵਾਂ ਦੇ ਕਿਨਾਰਿਆਂ ਉਤੇ ਉਸਾਰੀ ਹੋਣ ਕਾਰਨ ਦਰਿਆ ਪਵਿੱਤਰ ਸਮਝੇ ਜਾਣ ਲੱਗੇ। ਸਮੁੰਦਰਾਂ ਦੇ ਕਿਨਾਰਿਆਂ ਉਤੇ ਰਹਿਣ ਵਾਲੇ ਮਛੇਰੇ ਮੁਰਦੇ ਨੂੰ ਸਮੁੰਦਰ ਦੀ ਭੇਟ ਕਰਨ ਲਈ ਮਜਬੂਰ ਹੋਏ ਕਿਉਂਕਿ ਦਫਨਾਏ ਜਾਨ ਦੀ ਸੂਰਤ ਵਿਚ ਜਵਾਰਭਾਟੇ ਦੌਰਾਨ ਮੁਰਦੇ ਦਫਨ ਕੀਤੀ ਥਾਂ ਤੋਂ ਉਖੜ ਜਾਂਦੇ ਸਨ। ਇਸ ਸਥਿਤੀ ਵਿਚ ਮਛੇਰਿਆਂ ਨੇ ਇਹ ਤਰਕ ਉਸਾਰਿਆ ਕਿ ਮੱਛੀ ਦਾ ਮਾਸ ਉਨ੍ਹਾਂ ਦੀ ਪ੍ਰਮੁੱਖ ਖੁਰਾਕ ਹੈ ਸੋ ਮਰ ਜਾਣ ਉਪਰੰਤ ਉਹ ਮੁਰਦੇ ਨੂੰ ਸਮੁੰਦਰ ਦੀ ਭੇਟ ਕਰਕੇ ਆਪਣਾ ਰਿਣ ਲਾਹ ਰਹੇ ਸਨ।

## ਵੱਖਰੇ ਦ੍ਰਿਸ਼ਟੀਕੋਣ

ਤਰਕ ਵਿਸ਼ਵਾਸ ਦਾ ਵਿਸ਼ਲੇਸ਼ਣ ਹੀ ਹੁੰਦਾ ਹੈ। ਮਨੁੱਖ ਨੇ ਆਪਣੇ ਜੀਵਨ ਨੂੰ ਅਰਥ ਪ੍ਰਦਾਨ ਕਰਨ ਲਈ ਲੋੜੀਂਦੇ ਤਰਕ ਉਸਾਰੇ ਜਿਹੜੇ ਪੀੜ੍ਹੀ ਦਰ ਪੀੜ੍ਹੀ ਮੰਨੇ ਜਾਣ ਕਾਰਨ ਇਕ ਨਿਸ਼ਚਤ ਸੋਚ-ਪ੍ਰਣਾਲੀ ਹੋ ਨਿਬੜੇ। ਧਰਮ ਅਤੇ ਵਿਗਿਆਨ ਦੋਹਾਂ ਕੋਲ ਤਰਕ ਹੈ। ਪਰ ਉਨ੍ਹਾਂ ਦੇ ਆਧਾਰ ਵਿਧੀ ਅਤੇ ਦ੍ਰਿਸ਼ਟੀਕੋਣ ਵੱਖਰੇ ਹਨ। ਧਰਮ ਅਤੇ ਵਿਗਿਆਨ ਇਸ ਸੰਸਾਰ ਨੂੰ ਸਮਝਣ ਸਮਝਾਉਣ ਦੀਆਂ ਮੁਢੋਂ ਸੁਢੋਂ ਦੋ ਵੱਖਰੀਆਂ ਪ੍ਰਣਾਲੀਆਂ ਹਨ। ਧਰਮ ਵਿਚ ਸ਼ਰਧਾ ਦੀ ਪ੍ਰਧਾਨਤਾ ਹੈ, ਵਿਗਿਆਨ ਵਿਚ ਵਿਵੇਕ ਦੀ। ਧਰਮ ਵਿਚ ਪੁਜਾਰੀ ਪਮੁੱਖ ਹੈ, ਵਿਗਿਆਨ ਵਿਚ ਵਿਗਿਆਨੀ। ਧਰਮ ਕਹਿੰਦਾ ਹੈ ਇਹ ਬ੍ਰਹਿਮੰਡ ਰੱਬ ਨੇ ਬਣਾਇਆ ਹੈ, ਵਿਗਿਆਨ ਕਹਿੰਦਾ ਹੈ ਕਿ ਇਹ ਨਿਰੰਤਰ ਵਿਕਾਸ ਦਾ ਸਿੱਟਾ ਹੈ। ਧਰਮ ਅਤੀਤਮੁਖੀ ਹੈ ਜਦੋਂ ਕਿ ਵਿਗਿਆਨ ਭਵਿੱਖਵਾਦੀ ਹੈ।

ਧਰਮ ਦੇ ਖੇਤਰ ਵਿਚ ਕਿੰਤੂ ਕੀਤਿਆਂ ਧਰਮ ਖਤਰੇ ਵਿਚ ਪੈ ਜਾਂਦਾ ਹੈ ਜਦੋਂ ਕਿ ਕਿਸੇ ਵਿਗਿਆਨੀ ਦੀ ਸਭ ਤੋਂ ਵੱਡੀ ਪ੍ਰਾਪਤੀ ਹੀ ਇਹ ਮੰਨੀ ਜਾਂਦੀ ਹੈ ਕਿ ਉਹ ਕਿਸੇ ਸਥਾਪਤ ਵਿਗਿਆਨਕ ਨੇਮ ਨੂੰ ਗਲਤ ਸਿੱਧ ਕਰ ਵਿਖਾਵੇ। ਧਰਮ ਤਾਂ ਧਰਤੀ ਨੂੰ ਚਪਟਾ ਅਤੇ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਦੱਸਦਾ ਰਿਹਾ ਹੈ ਜਦੋਂ ਕਿ ਧਰਤੀ ਨੂੰ ਗੋਲ ਅਤੇ ਵਿਸ਼ਾਲ ਅਤੇ ਨਿਰੰਤਰ ਫੈਲ ਰਹੇ ਬ੍ਰਹਿਮੰਡ ਦਾ ਇਕ ਕਿਣਕਾ ਮਾਤਰ ਸਿੱਧ ਕਰਨ ਦਾ ਕੰਮ ਵਿਗਿਆਨ ਨੇ ਕੀਤਾ ਹੈ। ਬਾਈਬਲ ਦੇ ਆਰੰਭ ਵਿਚ ਲਿਖਿਆ ਹੈ ਕਿ ਰੱਬ ਨੇ ਛੇ ਦਿਨਾਂ ਵਿਚ ਧਰਤੀ ਬਣਾਈ ਅਤੇ ਇਸ ਉਤਲੇ ਜੀਵ-ਜੰਤੂਆਂ ਦਾ ਨਿਰਮਾਣ ਕੀਤਾ ਅਤੇ ਸੱਤਵੇਂ ਦਿਨ ਰੱਬ ਨੇ ਆਰਾਮ ਕੀਤਾ (ਇਸੇ ਸੰਕਲਪ ਵਿਚੋਂ ਈਸਾਈ ਜਗਤ ਵਿਚ ਐਤਵਾਰ ਅਰਥਾਤ ਸੱਤਵੇਂ ਦਿਨ ਛੁੱਟੀ ਹੁੰਦੀ ਹੈ) ਜਦੋਂ ਕਿ ਕਈ ਈਸਾਈ ਵਿਗਿਆਨੀ ਨੇ ਸਿੱਧ ਕੀਤਾ ਕਿ ਧਰਤੀ ਅਤੇ ਮਨੁੱਖ ਅਰਥਾਤ ਹਰ ਚੀਜ਼ ਲੱਖਾਂ ਕਰੋੜਾਂ ਸਾਲਾਂ ਦੇ ਨਿਰੰਤਰ ਵਿਕਾਸ ਦਾ ਸਿੱਟਾ ਹੈ।

ਧਰਮ ਮਨੁੱਖ ਨੂੰ ਸਤਿਯੁੱਗ ਤੋਂ ਡਿਗਦਾ ਕਲਿਯੁੱਗ ਤਕ ਨਿਘਰਦਾ ਹੀ ਵਿਖਾਉਂਦਾ ਰਿਹਾ ਹੈ। ਧਰਮ ਨੇ ਮਨੁੱਖ ਦੇ ਨਿਘਰਨ ਦੀ ਕਥਾ ਕਹੀ ਹੈ ਜਦੋਂ ਕਿ ਵਿਗਿਆਨ ਨੇ ਮਨੁੱਖ ਦੇ ਵਿਕਾਸ ਦਾ ਇਤਿਹਾਸ ਲੱਭਿਆ ਹੈ ਅਤੇ ਉਸ ਨੂੰ ਧੁਰ ਜੰਗਲਾਂ ਵਿਚਲੀਆਂ ਗੁਫਾਵਾਂ ਵਿਚੋਂ ਕੱਢ ਕੇ ਅੰਬਰਾਂ ਦੇ ਉਪਰਲੇ ਮੰਡਲਾਂ ਵਿਚ ਵਿਚਰਦੇ ਵਿਖਾਇਆ ਹੈ। ਇਸੇ ਕਰ ਕੇ ਕਹਿੰਦੇ ਹਨ ਕਿ ਦੂਜੇ ਗ੍ਰਹਿਆਂ ਨੂੰ ਵੇਖਣ ਸਮੇਂ ਸਾਨੂੰ ਭੁੱਲ ਨਹੀਂ ਜਾਣਾ ਚਾਹੀਦਾ ਕਿ ਅਸੀਂ ਵੀ ਇਕ ਗ੍ਰਹਿ ਉਤੇ ਵਸ ਰਹੇ ਹਾਂ। ਵਿਕਾਸ, ਪਰਿਵਤਰਨ, ਤਬਦੀਲੀ ਆਦਿ ਦੇ ਸੰਕਲਪ ਵਿਗਿਆਨ ਨੇ ਹੀ ਉਸਾਰੇ ਹਨ।

**ਭਰਮ ਪਾਉਣਾ**

ਵਿਗਿਆਨ ਨੇ ਪ੍ਰਕਿਰਤੀ ਦੇ ਉਨ੍ਹਾਂ ਨੇਮਾਂ ਦੀ ਭਾਲ ਕੀਤੀ ਹੈ ਜਿਹੜੇ ਸਦੀਵੀ ਤੌਰ ਉਤੇ ਸਭਨੀਂ ਥਾਈਂ ਸਿੱਧ ਕੀਤੇ ਜਾ ਸਕਦੇ ਹਨ। ਵਿਗਿਆਨ ਨੇ ਪ੍ਰਯੋਗਾਂ ਰਾਹੀਂ ਹਰ ਨੇਮ ਨੂੰ ਸਿੱਧ ਕੀਤਾ ਹੈ। ਉਦਾਹਰਣ ਵਜੋਂ ਪ੍ਰਕਿਰਤੀ ਦਾ ਇਹ ਨੇਮ ਹੈ ਕਿ ਪਾਣੀ ਨੀਵੇਂ ਪਾਸੇ ਵਹਿੰਦਾ ਹੈ। ਵਿਗਿਆਨ ਨੇ ਇਸ ਨੇਮ ਦੀ ਵਰਤੋਂ ਕਰ ਕੇ ਬਿਜਲੀ ਘਰ ਉਸਾਰੇ ਹਨ, ਵਾਟਰ ਸਪਲਾਈ ਦਾ ਪ੍ਰਬੰਧ ਕੀਤਾ ਹੈ। ਇਵੇਂ ਹੀ ਹੋਰ ਅਨੇਕਾਂ ਨੇਮ ਹਨ। ਧਾਰਮਿਕ ਵਿਸ਼ਵਾਸ਼ਾ ਵਾਲੇ ਲੋਕ ਆਪਣੇ ਅੰਧ-ਵਿਸ਼ਵਾਸ਼ਾਂ ਨੂੰ ਆਪਣੀ ਸ਼ਕਤੀ ਸਮਝ ਕੇ ਵਿਗਿਆਨ ਉਤੇ ਇਹ ਦੋਸ਼ ਲਾਉਂਦੇ ਹਨ ਕਿ ਵਿਗਿਆਨ ਨਾਸਤਿਕ ਹੈ। ਇਵੇਂ ਕਹਿ ਕੇ ਉਹ ਆਪਣੇ ਆਪ ਨੂੰ ਵਿਗਿਆਨੀਆਂ ਦੇ ਮੁਕਾਬਲੇ ਵਧੇਰੇ ਪੜ੍ਹੇ ਲਿਖੇ ਹੋਣ ਦਾ ਭਰਮ ਪਾਉਂਦੇ ਹਨ ਪਰ ਉਹ ਭੁੱਲ ਜਾਂਦੇ ਹਨ ਕਿ ਜਦੋਂ ਕਿਸੇ ਮੰਦਰ ਵਿਚੋਂ ਭਗਵਾਨ ਚੋਰੀ ਹੋ ਜਾਵੇ ਤਾਂ ਰਿਪੋਰਟ ਤਾਂ ਥਾਣੇ ਲਿਖਾਉਣੀ ਪੈਂਦੀ ਹੈ।

ਧਰਮ ਦੇ ਪ੍ਰਭਾਵ ਦੇ ਘਟਣ ਦਾ ਇਕ ਕਾਰਨ ਇਹ ਹੈ ਕਿ ਮਨੁੱਖ ਦੀਆਂ ਜਿਹੜੀਆਂ ਲੋੜਾਂ ਧਰਮ ਪੂਰੀਆਂ ਕਰਿਆ ਕਰਦਾ ਸੀ ਉਹਨਾਂ ਦੀ ਪੂਰਤੀ ਲਈ ਵਿਗਿਆਨ ਨੇ ਨਵੇਂ ਅਤੇ ਵਧੇਰੇ ਸੁਖਦਾਈ ਅਤੇ ਹੰਡਣਸਾਰ ਢੰਗ ਤਰੀਕੇ ਉਪਜਾਏ ਹਨ। ਲੋਕ ਬੀਮਾਰੀ ਦੇ ਇਲਾਜ ਲਈ ਟੂਣੇ-ਤਵੀਤ ਲਈ ਮੰਦਰ ਮਸਜਿਦ ਜਾਇਆ ਕਰਦੇ ਸਨ, ਇਹ ਕੰਮ ਹਸਪਤਾਲਾਂ ਅਤੇ ਡਾਕਟਰਾਂ ਨੇ ਸਾਂਭ ਲਿਆ ਹੈ। ਲੋਕ ਅੱਖਰ ਜੋੜਨੇ ਪੜ੍ਹਨ ਲਈ ਧਾਰਮਿਕ ਸਥਾਨਾਂ 'ਤੇ ਜਾਂਦੇ ਸਨ ਇਹ ਕੰਮ ਸਕੂਲਾਂ ਕਾਲਜਾਂ ਨੇ ਸਾਂਭ ਲਿਆ ਹੈ। ਲੋਕ ਕਿਸੇ ਝਗੜੇ ਦੀ ਸੂਰਤ ਵਿਚ ਸਹੁੰ ਖਾ ਕੇ ਫੈਸਲਾ ਕਰਨ ਲਈ ਗੁਰਦੁਆਰੇ ਮੰਦਰ ਜਾਂਦੇ ਸਨ ਇਹ ਕੰਮ ਅਦਾਲਤਾਂ ਨੇ ਸਾਂਭ ਲਿਆ ਹੈ। ਇਹੀ ਕਾਰਨ ਹੈ ਕਿ ਅਜੋਕੇ ਪੁਜਾਰੀ ਸਮਾਜ ਨੂੰ ਕੋਈ ਅਗਵਾਈ ਪ੍ਰਦਾਨ ਕਰਨ ਦੀ ਥਾਂ ਲੋਕ ਸ਼ਕਤੀ ਨੂੰ ਨਿਰਾਰਥਕ ਕੰਮਾਂ ਵਿਚ ਨਸ਼ਟ ਕਰਨ ਲਈ ਝਗੜੇ ਉਪਜਾ ਰਹੇ ਹਨ। ਧਾਰਮਿਕ ਸਥਾਨ ਲੋਕਾਂ ਦੀਆਂ ਸਭਿਆਚਾਰਕ ਲੋੜਾਂ ਪੂਰੀਆਂ ਕਰਨ ਅਤੇ ਸਮਾਜਕ ਰੋਲ ਨਿਭਾਉਣ ਦੇ ਦੇ ਪੱਖੋਂ ਹੀ ਬਣੇ ਰਹਿ ਸਕਣਗੇ।

ਵਿਗਿਆਨ ਦੇ ਯੁੱਗ ਵਿਚ ਵੀ ਭਾਰਤੀਆਂ ਦਾ ਜੀਵਨ ਪ੍ਰਤੀ ਦ੍ਰਿਸ਼ਟੀਕੋਣ ਵਿਗਿਆਨਕ ਨਹੀਂ ਹੋਇਆ। ਅਸੀਂ ਟੈਲੀਵੀਜ਼ਨ ਨੂੰ ਵਿਗਿਆਨਕ ਸੋਚੀ ਦਾ ਮਾਧਿਅਮ ਬਣਾਉਣ ਦੀ ਥਾਂ ਧਾਰਮਿਕ ਅੰਧ-ਵਿਸ਼ਵਾਸ਼ਾਂ ਨੂੰ ਫੈਲਾਉਣ ਹਿਤ ਵਰਤਣ ਲਗ ਪਏ ਹਾਂ। ਅਸੀਂ ਰੇਡੀਓ ਤੋਂ ਗਿਆਨ-ਵਿਗਿਆਨ ਬਾਰੇ ਜਾਣਨ ਦੀ ਥਾਂ ਇਸ ਨੂੰ ਭਜਨ ਕੀਰਤਨ ਲਈ ਵਰਤਣ ਲਗ ਪਏ ਹਾਂ। ਅਸੀਂ ਗੱਡੀਆਂ ਬੱਸਾਂ ਨੂੰ



ਵਿਗਿਆਨਕ ਕੇਂਦਰਾਂ 'ਤੇ ਜਾਣ ਲਈ ਵਰਤਣ ਦੀ ਥਾਂ ਤੀਰਥ ਯਾਤਰਾਵਾਂ ਲਈ ਵਰਤ ਰਹੇ ਹਾਂ। ਅਜਿਹਾ ਕਰ ਕੇ ਅਸੀਂ ਆਪਣੀ ਮਾਨਸਿਕ ਕੰਗਾਲੀ ਵਿਚ ਵਾਧਾ ਹੀ ਕਰ ਰਹੇ ਹੋਵਾਂਗੇ। ਹੈਰਾਨੀ ਤਾਂ ਇਸ ਗਲ ਦੀ ਹੈ ਕਿ ਭਾਰਤੀ ਵਿਗਿਆਨੀ ਪ੍ਰਯੋਗਸ਼ਾਲਾ ਵਿਚ ਉਤਨਾ ਸਮਾਂ ਨਹੀਂ ਗੁਜਾਰ ਰਹੇ ਜਿਤਨਾ ਪੂਜਾ-ਪਾਠ ਵਿਚ। ਇਸ ਸਭ ਕੁਝ ਦੇ ਬਾਵਜੂਦ ਜੇ ਭਾਰਤ ਤਰੱਕੀ ਨਹੀਂ ਕਰ ਰਿਹਾ ਤਾਂ ਇਸ ਦਾ ਕਾਰਨ ਕੋਈ ਵਿਦੇਸ਼ੀ ਸ਼ਕਤੀ ਨਹੀਂ ਸਾਡੀ ਆਪਣੀ ਅਣਗਿਹਲੀ ਅਤੇ ਮੂਰਖਤਾ ਹੈ। ਅਸੀਂ ਕਹਿਦੇ ਹਾਂ ਅੰਗਰੇਜ਼ ਬੜੇ ਚਲਾਕ ਸਨ ਪਰ ਸਚਾਈ ਤਾਂ ਇਹ ਹੈ ਕਿ ਅਸੀਂ ਬੜੇ ਮੂਰਖ ਸਾਂ। ਅਸੀਂ ਮਾਣ ਕਰਦੇ ਕਿ ਭਾਰਤ ਰਿਸ਼ੀਆਂ-ਮੁਨੀਆਂ ਦਾ ਦੇਸ਼ ਹੈ ਪਰ ਸੱਚ ਹੈ ਇਹ ਕਿ ਜਿਥੇ ਵੀ ਮੂਰਖਾਂ ਦੀ ਭਰਮਾਰ ਹੋਵੇਗੀ ਉਥੇ ਰਿਸ਼ੀਆਂ-ਮੁਨੀਆਂ ਦੀ ਵੀ ਭਰਮਾਰ ਹੋਵੇਗੀ। ਯੂਰਪ ਵਿਚ ਲੋਕ ਸਿਆਣੇ ਹਨ ਇਸੇ ਕਰ ਕੇ ਉਥੇ ਕਿਸੇ ਰਿਸ਼ੀ-ਮੁਨੀ ਦੇ ਪੈਦਾ ਹੋਣ ਦੀ ਕੋਈ ਸੰਭਾਵਨਾ ਨਹੀਂ। ਭਾਰਤੀ ਜਿਥੇ ਕਿਧਰੇ ਵੀ ਵਿਦੇਸ਼ ਵਿਚ ਗਏ ਹਨ, ਉਥੇ ਵਿਗਿਆਨਕ ਸੂਝ ਗ੍ਰਹਿਣ ਕਰਨ ਦੀ ਥਾਂ ਧਾਰਮਿਕ ਸਥਾਨ ਉਸਾਰਨ ਵਿਚ ਰੁੱਝ ਗਏ ਹਨ। ਦੁੱਖ ਇਸ ਗੱਲ ਦਾ ਹੈ ਕਿ ਉਹ ਆਪਣੀ ਅਗਿਆਨਤਾ ਵਿਚ ਖੁਸ਼ ਹਨ।

**ਵਿਸ਼ਵ ਵਿਆਪੀ**

ਧਰਮ, ਬੋਲੀ, ਸਭਿਆਚਾਰ, ਸਾਹਿਤ ਆਦਿ ਇਲਾਕਈ ਵਰਤਾਰੇ ਹਨ ਜਦੋਂ ਕਿ ਵਿਗਿਆਨਕ ਨੇਮ ਵਿਸ਼ਵ ਵਿਆਪੀ ਹਨ। ਜਦੋਂ ਤਕ ਕੋਈ ਵਿਗਿਆਨਕ ਸੋਚ ਦਾ ਧਾਰਣੀ ਨਹੀਂ ਹੁੰਦਾ ਉਹ ਅੰਤਰਰਾਸ਼ਟਰੀ ਪੱਧਰ ਉਤੇ ਵਿਚਰ ਹੀ ਨਹੀਂ ਸਕਦਾ। ਧਰਮ ਪ੍ਰੇਸ਼ਾਨ ਕਰਦਾ ਰਿਹਾ ਹੈ ਜਦੋਂ ਕਿ ਵਿਗਿਆਨ ਹੈਰਾਨ ਕਰਦਾ ਹੈ। ਜ਼ਰਾ ਸੋਚ ਕੇ ਵੇਖੋ ਵਿਗਿਆਨ ਬਿਨਾਂ ਜੀਵਨ ਕਿਹੋ ਜਿਹਾ ਹੋਵੇਗਾ। ਅਜੋਕੇ ਯੁੱਗ ਵਿਚ ਸਾਰੇ ਵਿਸ਼ੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਹੀ ਪੜ੍ਹੇ-ਪੜ੍ਹਾਏ ਜਾ ਸਕਦੇ ਹਨ। ਵਿਗਿਆਨ ਦਿਮਾਗ ਦਾ ਫਰਨੀਚਰ ਹੈ। ਕੋਈ ਵੀ ਇਕ ਪੁਰਸ਼ ਸਾਰੇ ਵਿਗਿਆਨ ਨੂੰ ਆਪਣੇ ਘੇਰੇ ਵਿਚ ਨਹੀਂ ਲੈ ਸਕਦਾ। ਵਿਗਿਆਨ ਦੀ ਚਾਲ ਹੌਲੀ ਹੈ ਪਰ ਇਹ ਸਦਾ ਅੱਗੇ ਵੱਲ ਹੀ ਜਾਂਦਾ ਹੈ ਪਿੱਛੇ ਮੁੜਨਾ ਇਸ ਨੂੰ ਆਉਂਦਾ ਹੀ ਨਹੀਂ। ਮਨੁੱਖ ਨਿਰਾਸ਼ ਇਸ ਕਰ ਕੇ ਹੈ ਕਿਉਂ ਕਿ ਇਸ ਦੀ ਸੋਚ ਵਿਗਿਆਨਕ ਨਹੀਂ।

ਸਾਡੀ ਸੋਚ ਅਤੇ ਅਨੁਭਵ ਦਾ ਆਧਾਰ ਧਰਮ ਹੋਣ ਕਰ ਕੇ ਸਾਡੀ ਸੋਚ ਅਤੇ ਵਰਤਾਰੇ ਵਿਚ ਵਿਗਿਆਨ ਆਧਾਰਤ ਵਿਸ਼ਾਲਤਾ ਨਹੀਂ ਆਈ। ਅਸੀਂ ਵਿਗਿਆਨ ਨੂੰ ਵਿਗਿਆਨ ਵਜੋਂ ਸਵੀਕਰ ਹੀ ਨਹੀਂ ਕੀਤਾ। ਸਾਡੀਆਂ ਵਿਦਿਅਕ ਸੰਸਥਾਵਾਂ ਦੇ ਨਾਂ ਅਜੇ ਵੀ ਧਰਮ-ਮਲੂਕ ਹਨ। ਵਿਗਿਆਨ ਧਰਮ ਦਾ ਵਿਰੋਧ ਨਹੀਂ ਕਰਦਾ ਸਗੋਂ ਧਰਮ ਵਿਗਿਆਨ ਦਾ ਵਿਰੋਧ ਕਰਦਾ ਰਿਹਾ ਹੈ।

ਹੁਣ ਸਮਾਂ ਆ ਗਿਆ ਹੈ ਅਤੇ ਸਾਨੂੰ ਨਿਰਣਾ ਕਰਨਾ ਪਵੇਗਾ ਕਿ ਅਸੀਂ ਜੀਵਨ ਅਤੇ ਸੰਸਾਰ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸਮਝਣਾ ਹੈ ਜਾਂ ਧਾਰਮਿਕ ਦ੍ਰਿਸ਼ਟੀਕੋਣ ਤੋਂ ਅਸੀਂ ਅਤੀਤਮੁਖੀ ਹੋਣਾ ਹੈ ਜਾਂ ਭਵਿੱਖਵਾਦੀ। ਇਹ ਯਾਦ ਰੱਖਣਾ ਬੜਾ ਜ਼ਰੂਰੀ ਹੈ ਕਿ ਸੁਹਿਨਰੀ ਯੁੱਗ ਬੀਤੇ ਹੋਏ ਕਾਲ ਵਿਚ ਨਹੀਂ ਸਗੋਂ ਆਉਣ ਵਾਲੇ ਸਮੇਂ ਵਿਚ ਹੁੰਦੇ ਹਨ।

ਪੰਜਾਬੀ ਵਿਚ ਧਰਮ-ਪ੍ਰੀਤ, ਉਪਭਾਵਕ, ਵਿਰਲਾਪਮਈ ਇਕਹਿਰੇ, ਉਪਦੇਸ਼ਾਤਮਕ ਅਤੇ ਆਦਰਸ਼ਵਾਦੀ ਸਾਹਿਤ ਦੀ ਪ੍ਰੰਪਰਾ ਬੜੀ ਵਿਸ਼ਾਲ ਹੈ ਪਰ ਗਿਆਨ ਵਿਗਿਆਨ ਦੇ ਖਾਲੀ ਖੁੱਲ੍ਹੇ ਖੇਤਰਾਂ ਵਿਚ ਵਿਚਰਨ ਦਾ ਸਾਡੇ ਵਿਚ ਸਾਹਸ ਨਹੀਂ। ਪੰਜਾਬੀਆਂ ਨੇ ਜਿਤਨੇ ਵਿਗਿਆਨੀ ਪੈਦਾ ਕੀਤੇ ਹਨ ਉਹ ਵਿਗਿਆਨ ਦਾ ਖੇਤਰ ਤਿਆਗ ਕੇ ਧਰਮ ਦੇ ਖੇਤਰ ਵਿਚ ਵਿਚਰਦੇ ਹਨ।

**ਅੰਦਰੋਂ ਭਰੇ**

ਸਾਨੂੰ ਵਿਗਿਆਨਕ ਅਤੇ ਯਥਾਰਥਵਾਦੀ ਦ੍ਰਿਸ਼ਟੀਕੋਣ ਅਪਣਾ ਕੇ ਉਸ ਮਨੁਖ ਦੀ ਉਸਾਰੀ ਕਰਨ ਦੀ ਲੋੜ ਹੈ ਜਿਸ ਦੀਆਂ ਬਾਹਾਂ ਵਿਚ ਸਾਰਾ ਸੰਸਾਰ ਆ ਸਕੇ, ਜਿਸ ਦੇ ਪੈਰ ਵਧੇਰੇ ਵਿਸ਼ਵਾਸ਼ ਨਾਲ ਧਰਤੀ ਉਤੇ ਟੁਰ ਸਕਣ, ਜਿਸ ਦੀਆਂ ਅੱਖਾਂ ਵਿਚ ਗਿਆਨ ਦੇ ਸੁਰਮੇ ਦੀ ਚਮਕ ਹੋਵੇ, ਜਿਸ ਦੇ ਪੈਰ ਧਰਤੀ ਉਤੇ ਅਤੇ ਜਿਸ ਦਾ ਸਿਰ ਤਾਰਿਆਂ ਵਿਚ ਹੋਵੇ, ਜਿਸ ਵਿਚ ਦੂਜਿਆਂ ਦੇ ਵਿਚਾਰਾਂ ਨਾਲ ਸਹਿਮਤ ਹੋਣ ਦੀ ਦਲੇਰੀ ਹੋਵੇ ਅਤੇ ਵਿਰੋਧੀਆਂ ਦੇ ਵਿਚਾਰਾਂ ਨਾਲ ਅਸਹਿਮਤ ਹੋਣ ਦਾ ਸਲੀਕਾ। ਪਹਿਲੇ ਕਿਸੇ ਵੀ ਯੁੱਗ ਦੇ ਮੁਕਾਬਲੇ ਸਾਨੂੰ ਅੱਜ ਉਹਨਾਂ ਵਿਕਤੀਆਂ ਦੀ ਵਧੇਰੇ ਲੋੜ ਹੈ ਜਿਹੜੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੋਚ ਸਕਣ ਤੇ ਜਿਹੜੇ ਅੰਦਰੋਂ ਭਰੇ ਹੋਏ ਹੋਣ ਕਿਉਂਕਿ ਇਹੀ ਵਿਅਕਤੀ ਵਿਗਿਆਨੀਆਂ ਵਾਂਗ ਸਮੁੱਚੇ ਸੰਸਾਰ ਦੇ ਸੰਦਰਭ ਵਿਚ ਸੋਚਣ ਦੀ ਮੌਜ ਮਾਣ ਸਕਦੇ ਹਨ।

**ਨਰਿੰਦਰ ਸਿੰਘ ਕਪੂਰ ਪੰਜਾਬੀ ਯੂਨੀਵਰਸਿਟੀ ਪਟਿਆਲਾ।**



# ਮਾਨਸਿਕ ਦੁਰਬਲਤਾ ਦੇ ਕਾਰਣ ਵਿਰਾਸਤ ਜਾਂ ਵਾਤਾਵਰਣ

**ਅੰਮ੍ਰਿਤ ਜੋਸ਼ੀ**

ਮਨੋਵਿਗਿਆਨ ਦੇ ਲੱਗ ਭੱਗ ਹਰ ਖੇਤਰ ਵਿਚ ਵਿਰਾਸਤ (Heredity) ਬਨਾਮ ਵਾਤਾਵਰਣ (Environment) ਦਾ ਸਵਾਲ ਇਕ ਮਹੱਤਵਪੂਰਣ ਬੁਨਿਆਦੀ ਨੁਕਤੇ ਵਜੋਂ ਉਠਦਾ ਹੈ। ਜਿਸ ਤਹਿਤ ਇਕ ਦੂਸਰੇ ਤੋਂ ਉਲਟ ਦੋ ਧਿਰਾਂ ਬਣ ਜਾਂਦੀਆਂ ਹਨ। ਉਦਾਹਰਣ ਵਜੋਂ ਮਸਲਾ ਚਾਹੇ ਮਾਨਸਿਕ ਰੋਗਾਂ ਦੇ ਕਾਰਣਾਂ ਦਾ ਹੋਵੇ, ਬੁੱਧੀ ਦੇ ਪੱਧਰ ਦਾ ਹੋਵੇ ਜਾਂ ਸ਼ਖਸ਼ੀਅਤ ਅਤੇ ਸੁਭਾਅ ਦੇ ਵਿਗਸਣ ਦਾ ਹੋਵੇ, ਇੱਕ ਧਿਰ ਵਲੋਂ ਇਸਦੀ ਪੂਰੀ ਜਿਮੇਂਵਾਰੀ ਵਿਰਸੇ ਵਿਚੋਂ ਪ੍ਰਾਪਤ ਜੀਨਜ਼ (genes) ਉਪਰ ਸੁੱਟੀ ਜਾਂਦੀ ਹੈ ਅਤੇ ਦੂਸਰੀ ਧਿਰ ਵਲੋਂ ਕੇਵਲ ਵਾਤਵਰਣਿਕ ਕਾਰਨਾਂ ਨੂੰ ਇਸਦਾ ਜਿਮੇਂਵਾਰ ਸਮਝਿਆ ਜਾਂਦਾ ਹੈ। ਜਿਸ ਤਰ੍ਹਾ ਸ਼ਖਸ਼ੀਅਤ ਦਾ ਅਧਿਐਨ ਕਰਦੇ ਸਮੇਂ ਪਹਿਲੀ ਇਹ ਮੰਨਕੇ ਚਲਦੀ ਹੈ ਕਿ 'ਤੁਸੀਂ ਉਹੀ ਕਰਦੇ ਹੋ ਜੋ ਤੁਸੀਂ ਹੋ' (You do what you are) ਭਾਵ ਵਿਅਕਤੀ ਦੇ ਅਮਲ ਅਤੇ ਸੁਭਾਅ ਆਦਿ ਜਮਾਂਦਰੂ ਗੁਣਾਂ ਦੁਆਰਾ ਤਹਿ ਹੁੰਦੇ ਹਨ ਅਤੇ ਉਹਨਾਂ ਵਿਚ ਕੋਈ ਖਾਸ ਡਬਦੀਲੀ ਨਹੀਂ ਹੋ ਸਕਦੀ ਹੁੰਦੀ ਹੈ। ਜਦ ਕਿ ਦੂਸਰੇ ਪਾਸੇ ਇਸ ਦੇ ਉਲਟ ਇਹ ਵਿਚਾਰ ਦਿੱਤਾ ਜਾਂਦਾ ਹੈ ਕਿ 'ਤੁਸੀਂ ਉਹੀ ਹੋ ਜੋ ਤੁਸੀਂ ਕਰਦੇ ਹੋ' (You are what you do) ਭਾਵ ਵਿਅਕਤੀ ਦੀ ਸਖਸ਼ੀਅਤ ਉਸਦੇ ਅਮਲ ਅਤੇ ਅਨੁਭਵ ਵਿਚੋਂ ਬਣਦੀ ਹੈ। ਹਥਲੇ ਲੇਖ ਵਿੱਚ ਵਿਚਾਰ ਧਾਰਕ ਨਜ਼ਰੀਏ ਦੇ ਇਸ ਮਸਲੇ ਨੂੰ ਮਾਨਸਿਕ ਦੁਰਬਲਤਾ ਜਾਂ ਮੰਦ ਦੇ ਸੰਦਰਭ ਵਿੱਚ ਵਿਚਾਰਿਆ ਗਿਆ ਹੈ।

ਮਾਨਸਿਕ ਰੋਗੀਆਂ ਦੀ ਤਰ੍ਹਾਂ ਮੰਦ ਬੁਧੀ ਵਾਲੇ ਵਿਅਕਤੀ, ਜਿੰਨ੍ਹਾਂ ਲਈ ਪੰਜਾਬੀ ਵਿਚ ਮੂਰਖ ਜਾਂ ਬੁੱਧੂ ਸ਼ਬਦ ਵਰਤਿਆ ਜਾ ਸਕਦਾ ਹੈ, ਮਨੁੱਖੀ ਸਮਾਜ ਲਈ ਇੱਕ ਸਮੱਸਿਆ ਹੈਣ। ਇਹਨਾਂ ਵਿਅਕਤੀਆਂ ਵਿੱਚ ਬੁੱਧੀ ਪੂਰੀ ਤਰ੍ਹਾਂ ਵਿਕਸਿਤ ਨਹੀਂ ਹੁੰਦੀ ਅਤੇ ਉਸਦਾ ਪੱਧਰ ਇੱਕ ਛੋਟੇ ਬੱਚੇ ਦੀ ਪੱਧਰ ਤੱਕ ਹੀ ਪਹੁੰਚਦਾ ਹੈ। ਜਦਕਿ ਦੂਸਰੇ ਮਾਨਸਿਕ ਰੋਗੀਆਂ ਵਿਚ ਬੁੱਧੀ ਦਾ ਪੱਧਰ ਆਮ ਤੌਰ ਤੇ ਨੀਵਾਂ ਨਹੀ ਹੁੰਦਾ ਸਗੋਂ ਉਸ ਵਿੱਚ ਕੁਝ ਵਿਗਾੜ ਆ ਜਾਂਦੇ ਹਨ। ਇਹਨਾਂ ਮੰਧ ਬੁੱਧੀ ਵਾਲੇ ਲੋਕਾਂ ਨੂੰ ਆਮ ਤੌਰ ਤੇ ਭਗਤ ਜਾਂ ਰੱਬ ਵਾਲੇ ਕਿਹਾ ਜਾਂਦਾ ਹੈ ਅਤੇ ਪਿਛਲੇ ਜਨਮਾਂ ਦੇ ਪਾਪਾਂ ਦਾ ਫਲ ਜਾਂ ਰੱਬ ਦੀ ਦੇਣ ਕਹਿ ਕੇ ਅਣਗੌਲਿਆਂ ਕੀਤਾ ਜਾਂਦਾ ਹੈ।

ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਇਸ ਮਸਲੇ ਦਾ ਅਧਿਐਨ ਕਰਨ ਵਾਲੇ ਕੁਝ ਲੋਕਾਂ ਵਲੋਂ ਇਸਦਾ ਇਕੋ ਇੱਕ ਕਾਰਣ ਅਨੁਵੰਸ਼ਕਿਤਾ ( ਵਿਰਾਸਤ ) ਹੀ ਮੰਨਿਆ ਜਾਂਦਾ ਹੈ ਚਾਹੇ ਮਾਨਸਿਕ ਦੁਰਬਲਤਾ ਜਾਂ ਮੰਦ ਬੁੱਧੀ ਦੇ ਕਾਰਣਾਂ ਵਿੱਚ ਜਨਮ ਸਮੇਂ ਮਾਂ ਬਾਪ ਰਾਹੀਂ ਵਿਰਸੇ ਵਿੱਚ ਮਿਲੇ ਗੁਣਾਂ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਪਰ ਇਸਤੋਂ ਅੱਗੇ ਕੁਝ ਹੋਰ ਮਹੱਤਵਪੂਰਨ ਸਵਾਲ ਵੀ ਪੈਦਾ ਹੁੰਦੇ ਹਨ ਜਿਵੇਂ:

★ ਕੀ ਮਾਨਸਿਕ ਤੌਰ ਤੇ ਕਮਜ਼ੋਰ ਵਿਅਕਤੀ ਪੈਦਾ ਹੋਣ ਵਿੱਚ ਵਾਤਾਵਰਣ ਦਾ ਕੋਈ ਰੋਲ ਨਹੀ ?

★ ਇਹ ਦੋਸ਼ ਪੈਦਾ ਕਰਨ ਵਾਲੇ ਜੀਨਜ਼ (ge1es) ਵਿੱਚ ਇਹ ਗੁਣ ਕਿਥੋਂ ਆਇਆ ?

★ ਕੀ ਮੰਦ ਬੁੱਧੀ ਵਾਲੇ ਵਿਆਕਤੀਆਂ ਨਸਬੰਦੀ ਆਦਿ ਕਰਕੇ ਅਜਿਹੇ ਵਿਆਕਤੀ ਪੈਦਾ ਹੋਣੋਂ ਰੋਕੇ ਜਾ ਸਕਦੇ ਹਨ?

★ ਕੀ ਮੰਦ ਬੁੱਧੀ ਵਾਲੇ ਵਿਆਕਤੀਆਂ ਨੂੰ ਯੋਗ ਹਾਲਤਾਂ ਪ੍ਰਦਾਨ ਕਰਕੇ ਠੀਕ ਜਿੰਦਗੀ ਜਿਉਂ ਸਕਣ ਦੇ ਕਾਬਲ ਨਹੀਂ ਬਣਾਇਆ ਜਾ ਸਕਦਾ ?

ਅਗਲੇ ਸਫਿਆਂ ਵਿਚ ਉਪਰੋਕਤ ਸਵਾਲਾਂ ਦਾ ਜਵਾਬ ਦੇਣ ਦੀ ਕੋਸ਼ਿਸ ਕੀਤੀ ਗਈ ਹੈ।

ਸਾਡੀ ਬੁਰਜੂਆਂ ਸਾਈਕੈਟਰੀ ਨੇ ਮਾਨਸਿਕ ਰੋਗਾਂ ਅਤੇ ਮੰਦਬੁੱਧੀ ਦੇ ਕਾਰਣਾਂ ਅਤੇ ਇਲਾਜ ਲਈ ਅਨੁਵੰਸ਼ਕਿਤਾ (Heredity), ਸਰੀਰ ਵਿਚਲੇ ਹਾਰਮੋਨਾ ਵਿੱਚ ਵਿਗਾੜ ਅਤੇ ਵਾਤਾਵਰਨ ਵਿਚੋਂ ਸਿਰਫ ਪਹਿਲੇ ਦੋਹਾਂ ਉਪਰ ਹੀ ਜ਼ੋਰ



ਕੇਂਦਰਤ ਕੀਤਾ ਹੈ। ਪਰਤੂੰ ਸਮਾਜ ਅਤੇ ਮਨੋਵਿਗਿਆਨ ਦੇ ਦੁਵੱਲੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਮਾਨਸਿਕ ਘਾਟ ਅਤੇ ਵਿਗਾੜਾਂ ਵਿੱਚ ਵਾਤਾਵਰਣ ਦਾ ਰੋਲ ਕਿਸੇ ਤਰ੍ਹਾਂ ਵੀ ਘੱਟ ਨਹੀਂ। ਸਗੋਂ ਇਹ ਸਾਡਾ ਵਾਤਾਵਰਣ ਹੀ ਹੈ ਜਿਸ ਕਰਕੇ ਸਰੀਰਕ ਹਾਰਮੋਨਾਂ ਵਿੱਚ ਵਿਗਾੜ ਪੈਦਾ ਹੁੰਦਾ ਹੈ ਅਤੇ ਸਾਡੇ ਸੁਭਾਅ ਵਿੱਚ ਅੰਤਰ ਆਉਂਦਾ ਹੈ।

ਮਨੁੱਖ ਸਮਾਜਿਕ ਜੀਵ ਹੋਣ ਕਾਰਨ ਸਮਾਜ ਤੋਂ ਸੰਸਕਾਰਾਂ ਰਾਹੀ ਸੋਝੀ ਲੈਂਦਾ ਹੈ, ਉਸਨੂੰ ਅੱਗੇ ਵੰਡਦਾ ਹੈ ਅਤੇ ਆਉਣ ਵਾਲੀ ਸੰਤਾਨ ਤੀਕ ਪਹੁੰਚਾ ਦਿੰਦਾ ਹੈ। ਮਨੁੱਖੀ ਸਮਾਜ ਵਲੋਂ ਉਸ ਨਾਲ ਕੀਤੇ ਵਰਤਾਉ ਦਾ ਲੇਖਾ ਜੋਖਾ ਵਿਆਕਤੀਗਤ ਸਤਰ ਜਾਂ ਸੋਚ ਦੇ ਪੱਧਰ ਤੇ ਲਾਉਂਦਾ ਹੈ। ਇਹ ਸੋਚ ਕਾਰਜ ਕਿਰਿਆ ਦੇ ਰੂਪ ਵਿੱਚ ਬਦਲ ਕੇ ਸਰੀਰ ਦੀ ਰਚਨਾ ਨੂੰ ਬਦਲਦੀ ਹੈ, ਜੋ ਕਿ ਸਰੀਰਕ ਹਿੱਸੇ ਸ਼ਿਕ੍ਰਾਣੂ ਅਤੇ ਅੰਡੇ) ਰਾਹੀ ਅਗਲੀ ਪੀੜ੍ਹੀ ਵਿੱਚ ਚਲੀ ਜਾਂਦੀ ਹੈ। ਇਸੇ ਤਰ੍ਹਾਂ ਸੁਭਾਵਿਕ ਪ੍ਰਵਿਰਤੀਆਂ (Naturɑl lusttncts) ਵੀ ਵਾਤਾਵਰਣ ਦੀ ਹੀ ਦੇਣ ਹਨ।

ਪਹਿਲੇ ਅਤੇ ਦੂਜੇ ਸਵਾਲਾਂ ਦੇ ਜਵਾਬਾਂ ਨੂੰ ਹੋਰ ਸਾਫ ਕਰਨ ਲਈ ਅਸੀਂ ਟਰੈਡਗੋਲਡ ਅਤੇ ਲੁਈਸ ਵਲੋਂ ਮਾਨਸਿਕ ਕੰਮਜ਼ੋਰਾਂ ਦੀ ਕੀਤੀ ਸ਼੍ਰੇਣੀ ਵੰਡ ਦੀ ਸਹਾਇਤਾ ਲੈ ਸਕਦੇ ਹਾਂ। ਉਪਰੋਕਤ ਮਨੋਵਿਗਿਆਨੀਆਂ ਨੇ ਅਨੁਵੰਸ਼ਕਿਤਾਂ ਕਾਰਣ ਮਾਨਸਿਕ ਕਮਜ਼ੋਰਾਂ ਨੂੰ 'ਪ੍ਰਾਇਮਰੀ' ਅਤੇ ਵਾਤਾਵਰਣ ਕਾਰਣ ਮਾਨਸਿਕ ਕਮਜ਼ੋਰਾ ਨੂੰ 'ਸੈਕੰਡਰੀ' ਕਿਸਮ ਵਿੱਚ ਸ਼੍ਰੇਣੀਬਧ ਕੀਤਾ ਹੈ। ਇਹ ਤਾਂ ਟ੍ਰੈਡਗੋਲਡ ਮੰਨਦਾ ਹੀ ਕਿ ਸੈਕੰਡਰੀ ਮਾਨਸਿਕ ਕਮਜ਼ੋਰੀ ਜਮਾਂਦਰੂ ਹੋਣ ਦੀ ਥਾਂ ਗ੍ਰਹਿਣ ਕੀਤੀ ਜਾਂਦੀ ਹੈ ਜਿਵੇਂ ਇੱਕ ਬੱਚਾ ਸਾਧਾਰਣ ਦਿਮਾਗ ਪੈਦਾ ਕਰਨ ਵਾਲਾ ਜੀਨ ਵਿਰਸੇ ਤੋਂ ਪ੍ਰਾਪਤ ਕਰ ਸਕਦਾ ਹੈ, ਪਰ ਉਸਨੂੰ ਜਨਮ ਤੋਂ ਪਹਿਲਾਂ ਜਾਂ ਪਿਛੋਂ ਦਿਮਾਗੀ ਸੱਟ-ਚੋਟ ਲੱਗਣ ਕਾਰਣ ਬੁੱਧੀ ਦੁਰਬਲਤਾ ਹੋ ਸਕਦੀ ਹੈ। ਇਸਤੋਂ ਬਿਨਾਂ ਭੋਜਨ ਸਬੰਧੀ ਘਾਟਾਂ, ਹਾਰਮੋਨਾਂ ਦੀ ਥੁੜੋਂ ਅਤੇ ਸਮਾਜਿਕ ਅਲਹਿਦਗੀ (Social isolation) ਦੇ ਕਾਰਣ ਦਿਮਾਗ਼ੀ ਵਿਕਾਸ ਦੀ ਅਪੂਰਣਤਾ, ਬੁੱਧੀ ਦੁਰਬਲਤਾ ਦੇ ਕਾਰਣ ਹੋ ਸਕਦੇ ਹਨ। ਟਰੈਡਗੋਲਡ ਇਹ ਵੀ ਮੰਨਦਾ ਹੈ। ਪ੍ਰਾਇਮਰੀ ਕਿਸਮ ਦੀ ਮੰਦਬੁੱਧੀ ਵਿੱਚ ਵੀ ਵਾਤਾਵਰਣਿਕ ਕਾਰਣ ਮਹਤੱਵਪੂਰਣ ਹੁੰਦੇ ਹਨ। ਜਿਵੇਂ ਮੰਗੋਲਾਇਡ ਬੱਚੇ (Mongoloid) ਬਹੁਤ ਮੰਦ ਬੁਧੀ ਵਾਲੇ ਅਤੇ ਚਪਟੇ ਨੈਣ ਨਕਸ਼ਾਂ ਵਾਲੇ ਹੁੰਦੇ ਹਨ ਜਿੰਨ੍ਹਾਂ ਨੂੰ ਪ੍ਰਾਇਮਰੀ ਕਿਸਮ ਦੇ ਬੁੱਧੂਆਂ ਵਿੱਚ ਰਖਿਆ ਜਾਂਦਾ ਹੈ ਪਰ ਇਹਨਾਂ ਵਿੱਚ ਵੀ ਵੰਸ਼ ਪ੍ਰੰਪਰਾ ਤੋਂ ਇਲਾਵਾ ਮਾਪਿਆਂ ਦਾ ਨਸ਼ਈਪੁਣਾਂ ਵਿਟਾਮਿਨਾਂ ਦੀ ਘਾਟ, ਆਤਸ਼ਿਕ, ਅੰਡੇ ਵਿੱਚ ਘਟੀ ਹੋਈ ਜੀਵਨ ਯੋਗਤਾ, ਮਾਂ ਦਾ ਅਤਿ ਥਕੇਵਾਂ ਅਤੇ ਗਰਭ ਸਮੇਂ ਵਿਕਾਸ ਦੇ ਵਾਤਾਵਰਣਿਕ ਕਾਰਣ ਸ਼ਾਮਲ ਹਨ।

ਜੇ ਅਨੁਵੰਸ਼ਕਿਤਾਂ ਹੀ ਮੰਦ ਬੁੱਧੀ ਦਾ ਕਾਰਣ ਹੁੰਦੀ ਹੈ। ਇਸਦਾ ਵਧੀਆ ਹਲ ਨਸਬੰਦੀ ਹੋਣਾ ਸੀ। ਪ੍ਰੰਤੂ ਇੱਕ ਖੋਜ ਅਨੁਸਾਰ ਜੇ ਵਰਤਮਾਨ ਪੀੜ੍ਹੀ ਵਿਚਲੇ ਸਾਰੇ ਮਾਨਸਿਕ ਕਮਜ਼ੋਰਾਂ ਦੀ ਵੱਡੇ ਪੈਮਾਨੇ ਤੇ ਨਸਬੰਦੀ ਕੀਤੀ ਜਾਵੇ ਤਾਂ ਅਗਲੀ ਪੀੜ੍ਹੀ ਵਿੱਚ ਕੇਵਲ 15% ਦੀ ਹੀ ਘਾਟ ਆਵੇਗੀ। ਵੈਸੇ ਵੀ ਮੰਦਬੁੱਧੀ ਵਾਲੇ ਲੜਕੇ ਆਮ ਕਰਕੇ ਸ਼ਾਦੀ ਕਰਵਾ ਸਕਣ ਸਥਿਤੀ ਵਿੱਚ ਨਹੀ ਹੁੰਦੇ ਅਤੇ ਮੰਦ ਬੁੱਧੀ ਵਾਲੀਆਂ ਲੜਕੀਆਂ ਆਮ ਕਰਕੇ ਬਾਂਝ ਵੀ ਹੁੰਦੀਆਂ ਹਨ, ਸੋ ਮੰਦ ਬੁੱਧੀ ਵਾਲੇ ਘੱਟ ਹੀ ਸੰਤਾਨ ਪੈਦਾ ਕਰਦੇ ਹਨ। ਇਸ ਤਰ੍ਹਾਂ ਮਾਨਸਿਕ ਦੁਰਬਲ ਵਿਅਕਤੀਆਂ ਦੇ ਪੈਦਾ ਹੋਣ ਵਿੱਚ ਅਨੁਵੰਸ਼ਕਿਤਾ ਨਾਲੋਂ ਵਾਤਾਵਰਣਿਕ ਕਾਰਣ ਵੱਧ ਰੋਲ ਅਦਾ ਕਰਦੇ ਹਨ।

ਚੌਥਾ ਸਵਾਲ ਸਾਡੇ ਲਈ ਮਹਤੱਵਪੂਰਨ ਹੈ ਕਿ ਮਾਨਸਿਕ ਕਮਜ਼ੋਰਾ ਦੀ ਹਾਲਤ ਕਿਵੇਂ ਸੁਧਾਰੀ ਜਾ ਸਕਦੀ ਹੈ ਅਤੇ ਉਹਨਾਂ ਦੀ ਗਿਣਤੀ ਕਿਵੇਂ ਘਟਾਈ ਜਾ ਸਕਦੀ ਹੈ। ਸੈਕੰਡਰੀ ਬੁੱਧੀ ਦੁਰਬਲਤਾ ਦੀਆਂ ਬਹੁਤੀਆਂ ਹਾਲਤਾਂ ਨੂੰ ਭਵਿਖ ਵਿੱਚ ਡਾਕਟਰੀ ਖੋਜਾਂ ਅਤੇ ਬੱਚੇ ਦੀ ਵਧੀਆ ਦੇਖ ਨਾਲ ਰੋਕਿਆ ਜਾ ਸਕਦਾ ਹੈ। ਇਸ ਵਰਗ ਵਿੱਚ ਜਨਮ ਸਮੇਂ ਸੱਟਾਂ ਨਾਲ, ਆਤਸ਼ਕ ਨਾਲ, ਨਾਲੀ ਰਹਿਤ ਗਿਲਟੀਆਂ ਦਾ ਵਿਗਾੜ ਅਤੇ ਭਿੰਨ ਭਿੰਨ ਛੂਤ ਦੀਆਂ ਬਿਮਾਰੀਆਂ ਵਾਲੇ ਮਾਨਸਿਕ ਕੰਮਜ਼ੋਰ ਆਉਂਦੇ ਹਨ। ਇਹ ਵੀ ਸੰਭਵ ਹੈ ਕਿ ਔਸਤ ਬੁੱਧੀ ਤੋਂ ਥੋੜ੍ਹਾ ਘੱਟ ਬੁੱਧੀ ਵਾਲਿਆਂ ਨੂੰ ਮਾਨਸਿਕ ਕੰਮਜ਼ੋਰ ਬਣਨ ਤੋਂ ਰੋਕਿਆ ਜਾ ਸਕਦਾ ਹੈ ਜੇ ਉਹਨਾਂ ਨੂੰ ਜਨਮ ਤੋਂ ਹੀ ਯੋਗ ਘਰੇਲੂ ਵਾਤਾਵਰਣ ਵਿੱਚ ਪਾਲਿਆ ਜਾ ਸਕੇ ਅਤੇ ਲੋੜੀਂਦੀ ਕਿਰਤ ਦੀ ਅਤੇ ਸਮਾਜਿਕ ਸਿਖਲਾਈ ਦਿੱਤੀ ਜਾਵੇ। (ਬਾਕੀ ਸਫਾ 18 ਤੇ)

# ਸ਼ੰਕਾ ਨਵਿਰਤੀ

**ਸ਼ੰਕਾ** :- ਦਾਲ ਦੀ ਫਸਲ ਵਿੱਚ ਆਉਂਦੇ ਕੋਕੜੂ ਕੀ ਹਨ ? ਦਾਲ ਦੀ ਫਸਲ ਨਾਲ ਇਹਨਾਂ ਦਾ ਕੀ ਸਬੰਧ ਹੈ ? ਇਹਨਾਂ ਤੋਂ ਕਿਵੇਂ ਬਚਾਅ ਕੀਤਾ ਜਾ ਸਕਦਾ ਹੈ ?

**ਪ੍ਰਸ਼ੋਤਮ 'ਬੇਤਾਬ'**

**ਨਵਿਰਤੀ** :- ਚੰਗੀ ਵਧੀਆ ਦਾਲ ਖਾਂਦੇ ਖਾਂਦੇ ਜਦ ਜਾੜ੍ਹਾਂ ਥੱਲੇ ਇੱਕ ਦਮ ਕੜਕ ਦੀ ਆਵਾਜ਼ ਆਉਂਦੀ ਹੈ ਤਾਂ ਫਿਰ ਕੋਕੜੂ ਯਾਦ ਆਉਂਦਾ ਹੈ। ਸਾਰੇ ਖਾਣ ਦਾ ਸਵਾਦ ਮਾਰਿਆ ਜਾਂਦਾ ਹੈ। ਤੇ ਨਾਲ ਨਾਲ ਜਾੜ੍ਹਾਂ ਵੀ ਦਰਦ ਕਰਨ ਲਗਦੀਆਂ ਨੇ। ਆਖਿਰ ਕੋਕੜੂ ਹੈ ਕੀ ?

ਇਹ ਦਾਲ ਦੇ ਉਹ ਦਾਣੇ ਹਨ ਜਿਨ੍ਹਾਂ ਦੇ ਛਿਲਕੇ ਦਾ ਦੂਸਰੇ ਦਾਣਿਆਂ ਨਾਲੋਂ ਅਜਿਹਾ ਫਰਕ ਹੁੰਦਾ ਹੈ ਕਿ ਉਹ ਆਪਣੇ ਵਿਚੋਂ ਪਾਣੀ ਬਹੁਤ ਹੌਲੀ ਹੌਲੀ ਅੰਦਰ ਜਾਣ ਦਿੰਦਾ ਹੈ। ਜਿਸ ਸਮੇਂ ਵਿੱਚ ਦੂਸਰੇ ਦਾਣੇ ਪਾਣੀ ਸੋਖ ਕੇ ਬਿਲਕੁਲ ਨਰਮ ਚੱਬਣ ਯੋਗ ਹੋ ਜਾਂਦੇ ਹਨ ਉਹਨਾਂ ਵਿੱਚ ਅਜੇ ਰਤੀ ਮਾਸਾ ਵੀ ਪਾਣੀ ਨਹੀਂ ਗਿਆ ਹੰਦਾ ਤੇ ਉਹ ਅਜੇ ਬਿਲਕੁਲ ਪੱਥਰ ਵਰਗੇ ਕਰੜੇ ਹੁੰਦੇ ਹਨ। ਅਜਿਹਾ ਨਹੀਂ ਕਿ ਉਹ ਹਮੇਸ਼ਾਂ ਕਰੜੇ ਹੀ ਰਹਿਣਗੇ ਜੇਕਰ ਉਹਨਾਂ ਨੂੰ ਥੋੜਾ ਹੋਰ ਵਕਤ ਦਿਤਾ ਜਾਵੇ ਤਾਂ ਉਹ ਪਾਣੀ ਸੋਖਣ ਲਗਦੇ ਹਨ ਤੇ ਕੁਝ ਘੰਟਿਆਂ ਬਾਦ ਬਿਲਕੁਲ ਦੂਸਰੇ ਦਾਣਿਆਂ ਵਾਂਗ ਪੋਲੇ ਹੋ ਜਾਂਦੇ ਹਨ। ਇਸ ਤੱਥ ਦਾ ਹੋਟਲਾਂ ਵਾਲਿਆਂ ਨੇ ਤਾਂ ਪ੍ਰਯੋਗ ਕਰਨਾ ਸ਼ੁਰੂ ਕਰ ਦਿਤਾ ਹੈ। ਉਹ ਅੱਜ ਦੀ ਬਣੀ ਦਾਲ ਦੂਸਰੇ ਦਿਨ ਵਰਤਦੇ ਹਨ ਇਿਸ ਤਰ੍ਹਾਂ ਉਹ ਗਾਹਕਾਂ ਦੇ ਕੋਕੜੂਆਂ ਦੇ ਉਲਾਂਭੇ ਤੋਂ ਬਚੇ ਰਹਿੰਦੇ ਹਨ। ਦੂਸਰੇ ਦਿਨ ਤੱਕ ਸਾਰੇ ਕੋਕੜੂ ਪਾਣੀ ਸੋਖ ਕੇ ਬਾਕੀ ਦੇ ਦਾਣਿਆਂ ਦੀ ਵਾਂਗ ਪੋਲੇ ਹੋਏ ਹੁੰਦੇ ਹਨ।

ਕੋਕੜੂਆਂ ਦੀ ਸਮੱਸਿਆ ਤੋਂ ਛੁਟਕਾਰਾ ਪਾਉਣ ਲਈ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵਿਗਿਆਨੀਆਂ ਨੇ ਕਾਫੀ ਤਜਰਬੇ ਤੇ ਕੋਸ਼ਿਸ਼ਾਂ ਕੀਤੀਆਂ ਹਨ। ਪਹਿਲਾਂ ਖਿਆਲ ਕੀਤਾ ਜਾਂਦਾ ਸੀ ਕਿ ਇਹ ਕੱਚੇ ਦਾਣੇ ਹਨ ਪਰ ਫਿਰ ਵੇਖਿਆ ਗਿਆ ਕਿ ਕੋਕੜੂ ਬੂਟੇ ਦੇ ਕਿਸੇ ਵੀ ਹਿੱਸੇ ਤੇ ਲੱਗੀ ਫਲੀ ਵਿਚ ਹੋ ਸਕਦੇ ਹਨ। ਇਕੋ ਫਲੀ ਵਿਚ ਬਾਕੀ ਸਾਰੇ ਠੀਕ ਦਾਣਿਆਂ ਦੇ ਨਾਲ ਇਕ ਦੋ ਕੋਕੜੂ ਹੋ ਸਕਦੇ ਹਨ।

ਕੀ ਕੋਕੜੂਆਂ ਤੋਂ ਉੱਗੇ ਬੂਟੇ ਕੋਕੜੂ ਹੀ ਦੇਣਗੇ ? ਇਸ ਸੁਆਲ ਦੇ ਉਤਰ ਲਈ ਵੀ ਤਜਰਬੇ ਕੀਤੇ ਗਏ ਪਰ ਵੇਖਿਆ ਗਿਆ ਕਿ ਸਿਰਫ ਕੋਕੜੂਆਂ ਤੋਂ ਉਗੇ ਬੂਟੇ ਵੀ ਬਿਲਕੁਲ ਆਮ ਬੀਜਾਂ ਤੋਂ ਉਗੇ ਬੂਟਿਆਂ ਵਾਂਗ ਵਰਤਾਵ ਕਰ ਰਹੇ ਸਨ। ਉਨਾਂ ਦੇ ਦਾਣਿਆਂ ਵਿਚ ਕੋਕੜੂਆਂ ਦੀ ਸੰਖਿਆਂ ਠੀਕ ਦਾਣਿਆਂ ਤੋਂ ਉਗੇ ਬੂਟਿਆਂ ਦੇ ਦਾਣਿਆਂ ਵਿਚ ਜੋ ਕੋਕੜੂਆਂ ਦੀ ਸੰਖਿਆ ਸੀ ਉਸ ਦੇ ਬਰਾਬਰ ਹੀ ਸੀ। ਹਾਂ ਬੀਜਣ ਵਕਤ ਕੋਕੜੂਆਂ ਨੂੰ ਭਿਉਣਾ ਪਿਆ ਜਾਂ ਜੇਕਰ ਸਿਲ ਜ਼ਿਆਦਾ ਹੁੰਦੀ ਤਾਂ ਉਹ ਬਗੈਰ ਭਿਉਣ ਦੇ ਵੀ, ਕੁਝ ਦੇਰ ਨਾਲ ਉਗ ਖੜਦੇ।

ਮੌਸਮ ਦਾ ਫਸਲ ਵਿਚ ਕੋਕੜੂਆਂ ਦੀ ਗਿਣਤੀ ਤੇ, ਕਾਫੀ ਅਸਰ ਵੇਖਿਆ ਗਿਆ। ਗਰਮੀ ਦੀ ਫਸਲ ਵਿਚ ਕੋਕੜੂ ਹੁੰਦੇ ਹੀ ਨਹੀਂ ਜਾਂ ਫਿਰ ਨਾਂ-ਮਾਤਰ ਗਿਣਤੀ ਵਿਚ ਹੁੰਦੇ ਹਨ ਇਹ ਫਸਲ ਮਾਰਚ ਦੇ ਅਖੀਰ ਵਿਚ ਜਾਂ ਅਪਰੈਲ ਨੇ ਪਹਿਲੇ ਹਫਤੇ ਬੀਜੀ ਜਾਂਦੀ ਹੈ ਤੇ ਜੂਨ ਦੇ ਮਹੀਨੇ ਵੱਢ ਲਈ ਜਾਂਦੀ ਹੈ। ਤੇ ਮੁਖ ਫਸਲ ਜੋ ਬਾਰਸ਼ਾਂ ਵਿਚ ਬੀਜੀ ਜਾਂਦੀ ਹੈ ਉਸ ਵਿਚ ਕੋਕੜੂਆਂ ਦੀ ਗਿਣਤੀ ਕੁਝ ਜ਼ਿਆਦਾ ਹੁੰਦੀ ਹੈ।

ਸੋ ਕੋਕੜੂਆਂ ਤੋਂ ਬਚਣ ਲਈ ਜਾਂ ਤਾਂ ਦਾਲ ਗਰਮੀ ਦੀ ਫਸਲ ਤੋਂ ਲਈ ਜਾ ਸਕਦੀ ਹੈ ਜਾਂ ਫਿਰ ਇੱਕ ਦਿਨ ਦਾਲ ਬਣਾ ਕੇ ਦੂਸਰੇ ਦਿਨ ਵਰਤੀ ਜਾਵੇ।

**ਡਾ: ਬਲਜਿੰਦਰ ਸੇਖੋਂ**
**ਖੇਤੀਬਾੜੀ ਯੂਨੀਵਰਸਿਟੀ ਫਾਰਮ, ਬਠਿੰਡਾ।**



### ਕੋਕੜੂ ਅਤੇ ਕੜਛੀ

ਕੁਝ ਪਾਠਕਾਂ ਨੇ ਦਾਲ ਵਿਚ ਕੋਕੜੂ ਰਹਿ ਜਾਣ ਦਾ ਸਬੰਧ ਰਿਝਦੀ ਦਾਲ ਵਿੱਚ ਕੜਛੀ ਮਾਰਨ ਨਾਲ ਜਾਂ ਰਿਝਦੀ ਦਾਲ ਵਿਚੋਂ ਕਿਸੇ ਲਈ ਦਾਲ ਦੀ ਕੜਛੀ ਕੱਢ ਲੈਣ ਨਾਲ ਜੋੜਿਆ ਹੈ। ਜਿਸ ਤਰ੍ਹਾਂ ਕਿ ਡਾਕਟਰ ਸਾਹਿਬ ਵਲੋਂ ਦਿੱਤੇ ਜਵਾਬ ਤੋਂ ਵੀ ਸਪਸ਼ਟ ਹੈ ਕਿ ਕੋਕੜੂਆਂ ਦਾ ਕੜਛੀ ਮਾਰਨ ਨਾਲ ਕੋਈ ਸਬੰਧ ਨਹੀਂ ਹੈ। ਇਹ ਦਾਲ ਵਿੱਚ ਪਹਿਲਾਂ ਹੀ ਮੌਜੂਦ ਹੁੰਦੇ ਹਨ ਅਤੇ ਇਹਨਾਂ ਦੀ ਮਾਤਰਾ ਦਾ ਕੁਝ ਸਬੰਧ ਫਸਲ ਪੱਕਣ ਮੌਕੇ ਦੇ ਮੌਸਮ ਨਾਲ ਜਰੂਰ ਹੈ।

ਹੋ ਸਕਦਾ ਹੈ ਕਿ ਇਸ ਵਹਿਮ ਦੀ ਸ਼ੁਰੂਆਤ ਇਸ ਗੱਲ ਨਾਲ ਜੁੜੀ ਹੋਈ ਹੋਵੇ ਕਿ ਜਦ ਰਿਝਦੀ ਦਾਲ ਵਿਚੋਂ ਹੀ ਦਾਲ ਦੀਆਂ ਕੜਛੀਆਂ ਮੰਗੀਆ ਜਾਂਦੀਆਂ ਜਾ ਰਹੀਆਂ ਹੋਣ ਤਾਂ ਸਪਸ਼ਟ ਹੈ ਖਾਣ ਵਾਲੇ ਬਹੁਤ ਬੇਸਬਰ ਹੋਣਗੇ ਅਤੇ ਚੁੱਲ੍ਹੇ ਤੋਂ ਲਹਿੰਦੀ ਦਾਲ ਹੀ ਤੁਰੰਤ ਹੀ ਖਾ ਲਈ ਜਾਵੇਗੀ ਜਿਸ ਕਾਰਣ ਕੋਕੜੂਆਂ ਦੇ ਗਲਣ ਲਈ ਹੋਰ ਸਮਾਂ ਵੀ ਘੱਟ ਮਿਲੇਗਾ ਅਤੇ ਜੋ ਕੋਕੜੂ ਥੋੜ੍ਹਾ ਹੋਰ ਸਮਾਂ ਮਿਲਣ ਤੇ ਗਲ ਸਕਦੇ ਹੋਣਗੇ ਉਹ ਵੀ ਸਖ਼ਤ ਹੀ ਪਏ ਹੋਣਗੇ ਜਿਸ ਕਾਰਣ ਕੋਕੜੂ ਵਧੇਰੇ ਹੋਣਗੇ ਅਤੇ ਅਗਾਂਹ ਕਿਸੇ 'ਸਿਧਾਂਤਕਾਰ' ਔਰਤ ਨੇ ਇਸ ਗੱਲ ਦੀ ਲੱਤ ਕੱੜਛੀ ਮਾਰਨ ਨਾਲ ਜੋੜ ਦਿੱਤੀ ਹੋਵੇਗੀ।

### ਸਮਾਜਿਕ ਕੋਕੜੂ

ਜੂਨ ਅੰਕ ਵਿਚ ਸਮਾਜਿਕ ਕੋਕੜੂਆਂ ਸਬੰਧੀ ਪੁੱਛੇ ਗਏ ਸਵਾਲ ਦੇ ਜਵਾਬ ਵਿੱਚ ਸਾਡੇ ਇੱਕ ਪਾਠਕ ਨੇ ਕੋਕੜੂਆਂ ਨੂੰ ਇੱਕ ਹੋਰ ਸੰਦਰਭ ਵਿੱਚ ਵਿਚਾਰਿਆ ਹੈ ਜੋ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ –

ਦਾਲ ਦੀ ਤਰ੍ਹਾਂ ਸਾਡੇ ਸਮਾਜ ਵਿੱਚ ਵੀ ਕੁਝ ਕੋਕੜੂ ਹੁੰਦੇ ਹਨ। ਇਹ ਲੋਕ ਦੇਖਣ ਨੂੰ ਬੜੇ ਸਾਊ ਸਭਿਆ ਜਾਪਦੇ ਹਨ ਪਰ ਅਸਲ ਵਿੱਚ ਉਹ ਸਮਾਜ ਦਾ ਨੁਕਸਾਨ ਕਰਦੇ ਹਨ। ਇਹ ਕੋਕੜੂ ਹਨ ਸਰਮਾਏਦਾਰ, ਭਰਿਸ਼ਟ ਰਾਜਨੀਤਕ ਨੇਤਾ, ਧਾਰਮਿਕ ਕਟੜਪੰਥੀ, ਅਖੌਤੀ ਸਾਧ ਬਾਬੇ, ਚੁਗਲਖੋਰ ਚਰਿਤਰਹੀਣ ਆਦਿ ਲੋਕ।

**ਪਛਾਣ** :- ਜਿਸ ਪ੍ਰਕਾਰ ਦਾਲ ਰਿੱਝਣ ਉਪਰੰਤ ਖਾਣ ਸਮੇਂ ਹੀ ਕੋਕੜੂਆਂ ਦਾ ਪਤਾ ਚਲਦਾ ਹੈ ਉਸੇ ਪ੍ਰਕਾਰ ਸਮਾਜੀ ਦਾਲ ਵਿੱਚ ਕੋਕੜੂਆਂ ਦਾ ਪਤਾ ਉਦੋਂ ਹੀ ਚਲਦਾ ਹੈ ਜਦੋਂ ਉਹ ਨੁਕਸਾਨ ਕਰ ਚੁੱਕੇ ਹੁੰਦੇ ਹਨ। ਐਸੇ ਲੋਕ ਇਨਸਾਨੀਅਤ ਤੋਂ ਕੋਰੇ ਹੁੰਦੇ ਹਨ। ਜਿਸ ਤਰ੍ਹਾਂ ਦਾਲ ਵਿੱਲ ਕੋਕੜੂ ਰਲ ਕੇ ਆਮ ਵਿਅਕਤੀ ਨੂੰ ਭੁਲੇਖਾ ਪਾਈ ਰਖਦੇ ਹਨ ਉਸੇ ਪ੍ਰਕਾਰ ਇਹ ਸਮਾਜਿਕ ਕੋਕੜੂ ਵੀ ਲੋਕਾਂ ਵਿੱਚ ਘੁਲਮਿਲ ਜਾਂਦੇ ਹਨ। ਵੈਸੇ ਕੁਝ ਅਜਿਹੇ ਸਮਾਜਿਕ ਕੋਕੜੂ ਨਾਗਰਿਕਾਂ ਦੀ ਜਾਗ-ਰੂਕਤਾ ਸਦਕਾ ਪਹਿਲਾਂ ਵੀ ਪਕੜੇ ਜਾਂਦੇ ਹਨ।

ਸਾਨੂੰ ਵੀ ਚਾਹੀਦਾ ਹੈ ਕਿ ਇਹਨਾਂ ਦੀ ਪਹਿਚਾਣ ਕਰਨਾ ਸਿਖੀਏ ਅਤੇ ਇਹਨਾਂ ਨੂੰ 'ਦਾਲ ਰਿੰਨਣ' ਤੋਂ ਪਹਿਲਾਂ ਹੀ ਚੁਗ ਕੇ ਬਾਹਰ ਮਾਰੀਏ ਤਾਂ ਜੋ ਇਹ ਸਾਡੀ ਜਿੰਦਗੀ ਦਾ ਜ਼ਾਇਕਾ ਖਰਾਬ ਨਾ ਕਰ ਸਕਣ।

**ਚੌਧਰੀ ਪਵਨ ਕੁਮਾਰ+ਸੁਖਵਿੰਦਰ ਸਿੰਘ 'ਮਿੰਟਾ'**
**VPO. ਰੱਤੋਂ ਜਿਲਾ ਰੋਪੜ**

---

## ਕਾਵਿ ਵਿਅੰਗ

ਲੱਖਾਂ ਏਥੇ ਚੇਲੇ ਚਾਟੜੇ,
ਦੁਕਾਨਾਂ ਬੈਠੇ ਕੂੜ ਦੀਆਂ ਖੋਲ੍ਹ ਮੀਆਂ।
ਸਿਰ ਘੁੰਮਾ ਕੇ 'ਭਲਾ' ਨੇ ਕਰਦੇ,
ਰੌਣਕਾਂ ਲਾਵਣ ਵਜਾਕੇ ਢੋਲ ਮੀਆਂ।
ਟਾਟੇ ਬਿਰਲੇ ਆਪ ਬਣ ਬਹਿੰਦੇ
ਸ਼ਕਤੀ ਹੁੰਦੀ ਜੇ ਇਨ੍ਹਾਂ ਕੋਲ ਮੀਆਂ।
ਆਹ ਤਰਕਸ਼ੀਲ ਸੋਸਾਇਟੀ ਪੰਜਾਬ ਅੰਦਰ,
ਖੋਲ੍ਹ ਰਹੀ ਹੈ ਇਨ੍ਹਾਂ ਦੇ ਪੋਲ ਮੀਆਂ।

**ਬਲਦੇਵ ਸਿੰਘ ਝੋਰੜ ਰੋਹੀ (ਸਿਰਸਾ)**

ਸਫਾ 15 ਦੀ ਬਾਕੀ

ਅਨੁਵੰਸ਼ਕਿਤਾ (Heredity) ਸਬੰਧੀ ਛਪੇ ਖੋਜ ਪੱਤਰਾਂ ਅਨੁਸਾਰ ਕੁਝ ਬਿਮਾਰੀਆਂ ਪ੍ਰੀਵਾਰਾਂ ਵਿੱਚ ਤੁਰਦੀਆਂ ਹਨ ਅਤੇ ਰੋਗੀ ਵਿਅਕਤੀ ਦੇ ਪ੍ਰੀਵਾਰ ਵਿੱਚ ਜਿਆਦਾ ਹੁੰਦੀਆਂ ਹਨ ਜਿਵੇਂ ਉਦਾਸੀ ਰੋਗ ਆਮ ਲੋਕਾਂ ਵਿੱਚ 1% ਅਤੇ ਰੋਗੀ ਪ੍ਰੀਵਾਰਾਂ ਵਿੱਚ 12% ਹੁੰਦਾ ਹੈ ਪਰ ਆਮ ਲੋਕਾਂ ਵਿੱਚ ਇਸ 1% ਨੂੰ ਵੀ ਕਿਉਂ ਹੁੰਦਾ ਹੈ ? ਅਤੇ 12% ਵਿੱਚ ਵੀ ਆਖਿਰ ਉਸ ਪ੍ਰੀਵਾਰ ਦੀ ਪਹਿਲੀ ਕਿਸੇ ਪੀੜ੍ਹੀ ਦੇ ਕਿਸੇ ਪਹਿਲੇ ਵਿਅਕਤੀ ਨੂੰ ਵੀ ਪਹਿਲੀ ਵਾਰ ਕਿਉਂ ਹੋਇਆ ਹੋਵੇਗਾ ?

ਉਪਰੋਕਤ ਤੱਥ ਅਸਲ ਵਿੱਚ ਵਾਤਾਵਰਣ ਦੀ ਬੁਨਿਆਦੀ ਮਹੱਤਤਾ ਵੱਲ ਇਸ਼ਾਰਾ ਕਰਦੇ ਹਨ। ਮਾਂ ਬਾਪ ਤੋਂ ਗੁਣ ਲੈ ਕੇ ਜਾਣ ਵਾਲੇ ਜੀਨਜ਼ ਵਿੱਚ ਤਬਦੀਲੀ ਵਾਤਾਵਰਣ ਦੇ ਪ੍ਰਭਾਵ ਹੇਠ ਹੁੰਦੀ ਹੈ। ਇਸ ਤੋਂ ਬਿਨਾਂ ਰੋਗੀ ਮਾਪਿਆਂ ਦੇ ਬੱਚੇ ਉਸੇ ਤਰਾਂ ਦੇ ਗਲਤ ਵਾਤਾਵਰਣ ਵਿੱਚ ਪਲਦੇ ਹੋਣ ਕਾਰਣ ਉਸੇ ਬਿਮਾਰੀ ਦੀ ਵਧੇਰੇ ਮਾਰ ਹੇਠ ਆਉਂਦੇ ਹਨ।

ਪ੍ਰਸਥਿਤੀਆਂ ਸਰੀਰ ਤੇ ਅਸਰ ਪਾਉਂਦੀਆਂ ਹਨ ਅਤੇ ਤਨਾਉ ਪੈਦਾ ਕਰਦੀਆਂ ਹਨ ਜਿਸ ਕਰਕੇ ਜੀਵ ਰਸਾਇਣ (Bio-chemical) ਪੈਦਾ ਹੁੰਦੇ ਹਣ ਜੋ ਆਪਣੇ ਲੱਛਣ ਮਾਨਸਿਕ ਰੋਗਾਂ ਦੇ ਰੂਪ ਵਿੱਚ ਦਿੰਦੇ ਹਨ ਜਾਂ ਜੀਨਜ਼ ਤਬਦੀਲੀ ਦੇ ਰੂਪ ਵਿੱਚ ਦਿੰਦੇ ਹਨ ਜੋ ਅਗਲੀ ਪੀੜ੍ਹੀ ਤੇ ਅਸਰ ਪਾਉਂਦੀ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਮਾਨਸਿਕ ਦੁਰਬਲਤਾ ਜਾਂ ਮੰਦ ਬੁੱਧੀ ਦਾ ਹੋਣਾ ਕਿਸੇ ਪਾਪਾਂ ਦਾ ਫਲ ਨਹੀਂ ਅਤੇ ਨਾ ਹੀ ਇਸਨੂੰ ਕੇਵਲ ਅਨੁਵੰਸ਼ਿਕਤਾ ਕਾਰਣ ਕਹਿ ਕੇ ਅਣਗੌਲਿਆ ਕੀਤਾ ਜਾਣਾ ਚਾਹੀਦਾ ਹੈ। ਸਗੋਂ ਇਸਦਾ ਬੁਨਿਆਦੀ ਕਾਰਣ ਨਾ ਮੁਆਫਕ ਵਾਤਾਵਰਣ ਹੈ ਜਿਸਨੂੰ ਸੁਧਾਰ ਕੇ ਹੀ ਇਸ ਉਪਰ ਕਾਬੂ ਪਾਇਆ ਜਾ ਸਕਦਾ ਹੈ। ਅਤੇ ਚੰਗੇਰਾ ਵਾਤਾਵਰਣ ਦੇਣ ਲਈ ਚੰਗੇਰਾ ਰਾਜਸੀ ਸਮਾਜਿਕ ਢਾਂਚਾ ਹੋਣਾ ਅਤੀ ਜਰੂਰੀ ਹੈ।

## ਸੱਚ-ਮੁੱਚ ਤੁਹਾਨੂੰ ਭੂਤ ਚਿੰਬੜਿਆ ਹੈ

ਚਿੱਤਰਕਾਰ ਜੋਗਿੰਦਰ "ਹਾਣੀ"

ਲੱਗ ਭਗ ਅੱਸੀ ਕਰੋੜ ਭਾਰਤ ਵਾਸੀਆਂ ਨੂੰ
ਸੱਚ-ਮੁੱਚ ਭੂਤ ਚਿਬੰੜਿਆ ਹੋਇਆ ਹੈ,
ਮੰਨੋ ਜਾਂ ਨਾਂ ਮੰਨੋ ਤੁਹਾਨ ਭੂਤ ਚਿੰਬੜਿਆ ਹੈ
ਤੁਸੀਂ ਸਵੇਰੇ ਸ਼ਾਮ ਰਾਤ-ਬਰਾਤੇ
ਉਠਦੇ-ਬਹਿੰਦੇ - ਖਾਦੇਂ ਪੀਂਦੇ
"ਰੱਬ ਰੱਬ" ਦਾ ਮੰਤਰ ਜੱਪਦੇ ਹੋ
ਧੂਫ ਧੁਖਾਂਦੇ ਹੋ, ਜੋਤ ਜਗਾਂਦੇ ਹੋ
ਪਾਠ ਰਖਾਂਦੇ ਹੋ, ਕਥਾ ਕਰਾਂਦੇ ਹੋ
ਲੰਗਰ ਲਾਂਦੇ ਹੋ, ਯੱਗ ਕਰਾਂਦੇ ਹੋ
ਪੱਥਰਾਂ ਅੱਗੇ ਸਿਰ ਮਾਰਦੇ ਹੋ
ਫੁੱਲ ਚੜ੍ਹਾਦੇ ਹੋ, ਫੁੱਲ ਤਾਰਦੇ ਹੋ
ਸਰਾਧ ਕਰਾਂਦੇ ਹੋ, ਦਾਨ ਕਰਦੇ ਹੋ
ਕਿਉਂ ਕਿ ਤੁਸੀਂ ਭੂਤਾਂ ਕੋਲੋਂ ਡਰਦੇ ਹੋ
ਹਵਾਈ ਜਹਾਜ 'ਚ ਬੈਠ ਕਿ ਤੁਸੀਂ
ਉਡਣ ਖਟੋਲੇ ਦੀ ਗੱਲ ਕਰਦੇ ਹੋ
ਤੋਪਾਂ ਤੇ ਮਿਜਾਇਲਾਂ ਨੂੰ ਦੇਖ,
ਅਗਨੀ ਬਾਣਾਂ ਦੀ ਗੱਲ
ਚੰਦਰਮਾਂ ਉਤੇ ਪਹੁੰਚਣ ਤੇ
ਸੂਰਜ ਨੂੰ ਮੂੰਹ 'ਚ ਪਾਉਣ ਦੀ ਗੱਲ
ਵਿਗਆਨ ਦੇ ਨਾਂ ਤੇ ਅਗਿਆਨ ਦੀ ਗੱਲ
ਅਜਿਹੇ ਮਹੌਲ 'ਚ
ਸੁਫਨੇ ਲੈਦੇ ਹੋ
ਆਪਣੀ (ਔਲਾਦ) ਦੇ ਉੱਜਲ "ਭਵਿੱਖ ਦੇ
ਜਦ ਕਿ "ਵਰਤਮਾਨ" 'ਚ ਤੁਹਾਨੂੰ
"ਭੂਤ ਚਿੰਬੜਿਆ ਹੈ

## ਸਹਾਇਤਾ

1) ਗੁਰਸੀਵ ਕੌਰ ਅਤੇ ਹਰਪ੍ਰੀਤ ਸਿੰਘ ਵਲੋਂ ਆਪਣੇ ਲੜਕੇ ਤਰਕਜੋਤ ਦੇ ਜਨਮ ਤੇ 100-00
2) ਗੁਰਪ੍ਰੀਤ ਕੌਰ ਵਲੋਂ ਆਪਣੇ ਭਾਣਜੇ ਦੇ ਜਨਮ ਤੇ 30-00
3) ਭਜਨ ਸਿੰਘ ਐਸ.ਡੀ,ਓ. (ਸਟੋਰ) ਕੋਟਕਪੂਰਾ 100-00
4) ਰਾਜਬੀਰ ਸਿੰਘ ਪਟਿਆਲਾ 25-00



# ਔਰਤ ਦੀ ਮੁਕਤੀ ਦਾ ਮਸਲਾ

**(ਤਰਕਸ਼ੀਲ ਸੁਸਾਇਟੀ ਪੰਜਾਬ ਦੇ ਡੇਲੀਗੇਟ ਇਜਲਾਸ ਵਿਚ ਇਸਤਰੀ-ਜਗਤ ਨਾਲ ਸੰਬੰਧਤ ਕਈ ਵਿਸ਼ਿਆਂ ਤੇ ਭਖਵੀਂ ਬਹਿਸ ਹੋਈ ਸੀ, ਜਿਸ ਵਿਚ ਮੁੱਖ ਵਿਸ਼ਾ ਦਾਜ ਅਤੇ ਅੰਤਰਜਾਤੀ ਵਿਆਹਾਂ ਦਾ ਸੀ, ਇਜਲਾਸ ਨੇ ਸਰਵ ਸੰਮਤੀ ਨਾਲ ਇਹ ਫੈਸਲਾ ਲਿਆ ਸੀ ਕਿ ਇਹ ਵਿਸ਼ਾ ਹੋਰ ਬਹਿਸ-ਵਿਚਾਰ ਦੀ ਮੰਗ ਕਰਦਾ ਹੈ ਅਤੇ ਇਸ ਮਸਲੇ ਨੂੰ ਖੁਲ੍ਹਾਂ ਰੱਖ ਕੇ ਇਸ ਤੇ ਬਹਿਸਾਂ, ਸੈਮੀਨਾਰ ਕਰਵਾਉਂਣ ਦਾ ਫੈਸਲਾ ਕੀਤਾ ਗਿਆ ਸੀ। ਇਸੇ ਫੈਸਲੇ ਤਹਿਤ ਸਾਡੀ ਸੁਸਾਇਟੀ ਦੀ ਬਰਨਾਲਾ ਇਕਾਈ ਨੇ ਇੱਕ ਸੈਮੀਨਾਰ ਕਰਵਾਉਂਣ ਦਾ ਫੈਸਲਾ ਕੀਤਾ ਹੈ। ਤਹਾਨੂੰ ਪਹੁੰਚਣ ਲਈ ਖੁੱਲ੍ਹਾ, ਸੱਦਾ ਹੈ। ਇਸ ਸੈਮੀਨਾਰ ਵਿੱਚ ਪੜਨ ਲਈ ਅਤੇ ਵਿਚਾਰਨ ਲਈ ਇੱਕ ਪੇਪਰ ਬਰਨਾਲਾ ਸੁਸਾਇਟੀ ਵੱਲੋਂ ਭੇਜਿਆ ਗਿਆ ਹੈ ਜੋ ਕਿ ਅਸੀਂ ਹੂਬ-ਹੂ ਪਾਠਕਾਂ ਅੱਗੇ ਰੱਖ ਰਹੇ ਹਾਂ।**

**ਸੈਮੀਨਾਰ ਮਿਤੀ 10 ਸਤੰਬਰ ਨੂੰ 11 ਵਜੇ ਐਸ. ਡੀ. ਕਾਲਜ ਬਰਨਾਲਾ ਵਿਖੇ ਹੋਵੇਗਾ।**

**ਸੰਪਾਦਕ**

---

ਔਰਤ ਜਗਤ ਨਾਲ ਸੰਬੰਧਤ ਅੱਜ ਦਾ ਸਭ ਤੋਂ ਭਖਵਾਂ ਸੁਆਲ ਇਹ ਨਹੀਂ ਕਿ ਔਰਤ ਦੀ ਮੰਦੀ ਹਾਲਤ ਹੈ ਜਾਂ ਨਹੀਂ, ਸਗੋਂ ਇਸ ਤੋਂ ਅੱਗੇ ਹੈ। ਅੱਜ ਟਕਰਾਅ ਦਾ ਮੁਖ ਮਸਲਾ ਇਹ ਹੈ ਕਿ ਔਰਤ- ਸਮੂਹ ਦੀ ਅਜਿਹੀ ਹਾਲਤ ਕਿਉਂ ਹੈ, ਇਸ ਲਈ ਕਿਹੜੀਆਂ ਸ਼ਕਤੀਆਂ ਜ਼ੁੰਮੇਵਾਰ ਹਨ ਅਤੇ ਇਸ ਹਾਲਤ ਤੋਂ ਨਜ਼ਾਤ ਪਾਉਂਣ ਦਾ ਦਰੁਸਤ ਰਾਹ ਕੀ ਹੈ ? ਉਪਰੋਕਤ ਸੁਆਲਾਂ ਬਾਰੇ ਸਹੀ ਸਮਝ ਤੇ ਪਹੁੰਚ ਨਿਤਾਰੇ ਤੇ ਅਖਤਿਆਰ ਕੀਤੇ ਬਿਨਾਂ ਔਰਤਾਂ ਦੀ ਬੰਦ-ਖਲਾਸੀ ਦਾ ਰਾਹ ਪੱਧਰਾ ਨਹੀਂ ਕੀਤਾ ਜਾ ਸਕਦਾ। ਇਹਨਾਂ ਸੁਆਲਾਂ ਦਾ ਸਹੀ ਜੁਆਬ ਲੱਭਣ ਲਈ ਸਮਾਜਿਕ-ਇਤਿਹਾਸਕ ਵਿਕਾਸ ਤੇ ਝਾਤ ਮਾਰਨੀ ਜਰੂਰੀ ਹੈ।

### ਔਰਤ ਦੀ ਮਹਾਨ ਇਤਿਹਾਸਕ ਹਾਰ

ਮਨੁੱਖੀ ਸਮਾਜ ਦੇ ਇਤਿਹਾਸ ਤੇ ਝਾਤ ਮਾਰਿਆ ਇਸ ਗੱਲ ਦਾ ਪਤਾ ਲਗਦਾ ਹੈ ਕਿ ਔਰਤ ਦੀ ਇਹ ਅਧੀਨਗੀ ਵਾਲੀ ਹਾਲਤ ਹਮੇਸ਼ਾ ਨਹੀਂ ਰਹੀ, ਸਗੋਂ ਇਹ ਸਮਾਜਿਕ-ਵਿਕਾਸ ਦੇ ਇਕ ਗੱਲ ਖਾਸ ਪੜਾਅ ਤੇ ਪੈਦਾ ਹੋਈ। ਮੁੱਢ-ਕਦੀਮੀ ਭਾਈਚਾਰੇ ਵਾਲੇ ਕਮਿਊਨ- ਪ੍ਰਬੰਧ ਹੇਠ ਔਰਤ ਸਰਬ-ਸ੍ਰੇਸਠ ਹੈਸੀਅਤ ਦੀ ਮਾਲਕ ਸੀ। ਉਦੋ ਟੋਲੀ ਵਿਆਹ ਦਾ ਰਿਵਾਜ ਸੀ ਅਤੇ ਇਹਨਾਂ ਟੋਲੀ-ਵਿਆਹਾਂ'ਚ ਔਲਾਦ ਦੇ ਪਿਤਾ ਬਾਰੇ ਪਤਾ ਨਹੀਂ ਸੀ ਹੁੰਦਾ, ਸਿਰਫ ਮਾਂ ਦਾ ਹੀ ਪਤਾ ਹੁੰਦਾ ਸੀ। ਔਰਤ ਕਬੀਲੇ ਦੀ ਲਾਣੇਦਾਰ ਹੁੰਦੀ ਸੀ ਅਤੇ ਕਮਿਊਨ ਮੈਂਬਰ ਜੋ ਕੁਝ ਸਾਂਝੇ,ਤੌਰ ਤੇ ਹਾਸਲ ਕਰਦੇ, ਉਸ ਨੂੰ ਸਭ'ਚ ਔਰਤ ਵੰਡਦੀ ਸੀ। ਇਹ ਮਾਤਰੀ-ਪ੍ਰਧਾਨ ਸਮਾਜ ਸੀ।

ਜਿੰਦਗੀ ਦੀਆਂ ਆਰਥਿਕ ਹਾਲਤਾਂ ਦੇ ਵਿਕਾਸ ਅਤੇ ਵਸੋਂ ਦੀ ਘਣਤਾ ਵਧਣ ਨਾਲ ਇਹਨਾਂ ਟੋਲੀ ਵਿਆਹਾਂ ਦੇ ਔਰਤ ਲਈ ਵਧੇਰੇ ਜ਼ਾਲਮਾਨਾ ਬਣਨ ਕਰਕੇ ਇਹਨਾਂ ਦੇ ਪੁਰਾਤਨ ਦੇ ਜਾਂਗਲੀ ਖਾਸੇ ਵਿਚ ਤਬਦੀਲੀ ਆਉਂਣੀ ਜਰੂਰੀ ਸੀ। ਸੋ ਇਹਨਾਂ ਦੀ ਥਾਂ ਜੋੜਾ-ਵਿਆਹ ਨੇ ਲੈ ਲਈ। ਜਿਸ ਵਿਚ ਇੱਕ ਆਦਮੀ ਦੇ ਇੱਕ ਔਰਤ ਅਸਥਾਈ ਲਿੰਗ ਸਬੰਧਾਂ ਵਿਚ ਬੱਝਣ ਲੱਗੇ। ਅਸਲੀ ਤਜਰਬੇ ਨੇ ਇਹ ਸਾਬਤ ਕਰ ਦਿੱਤਾ ਸੀ ਕਿ ਖੂਨ ਦੇ ਨੇੜਲੇ ਰਿਸ਼ਤੇ ਵਾਲੇ ਮਰਦ ਤੇ ਔਰਤ ਦੀ ਔਲਾਦ ਨਾਲੋਂ ਅਜਿਹਾ ਰਿਸ਼ਤਾ ਨਾਂ ਹੋਣ ਵਾਲੇ ਜੋੜੇ ਦੀ ਔਲਾਦ ਵਧੇਰੇ ਰਿਸ਼ਟ-ਪੁਸ਼ਟ ਹੁੰਦੀ ਹੈ। ਇਸ ਨਾਲ ਹੌਲੀ ਹੌਲੀ ਅਜਿਹੇ ਵਿਆਹਾਂ ਦਾ ਰਿਵਾਜ ਪ੍ਰਚਲਤ ਹੋਇਆਂ ਦੂਜੇ ਪਾਸੇ, ਆਰਥਿਕ ਹਾਲਤਾਂ ਦੇ ਵਿਕਾਸ ਨਾਲ, ਮਨੁੱਖ ਨੇ ਪਸੂ ਪਾਲਣੇ, ਖੇਤੀ ਕਰਨੀ ਤੇ ਭਾਂਡੇ ਸੰਦ ਬਨਾਉਂਣੇ ਸੁਰੂ ਕੀਤੇ। ਕਮਿਊਨ ਭਾਈਚਾਰੇ ਦੀ ਸਾਂਝੀ ਜਾਇਦਾਦ ਦੀ ਥਾਂ ਗਰੁੱਪਾਂ ਦੀ ਜਾਇਦਾਦ ਨੇ ਲੈ ਲਈ। ਇਹ ਗਰੁੱਪ ਇੱਕ ਖੂਨ ਦੇ ਰਿਸ਼ਤੇ ਵਿਚ ਬੱਝੇ ਲੋਕਾਂ ਤੇ ਆਧਰਤ ਸਨ।

ਸਮਾਜਿਕ-ਵਿਕਾਸ ਦੇ ਇਸ ਪੜਾਅ ਤੇ ਕਿਰਤ ਦੀ ਪਹਿਲੀ ਸਮਾਜਿਕ ਵੰਡ ਦਾਮੁੱਢ ਬੱਝਿਆਂ। ਇਹ ਵੰਡ ਆਦਮੀ ਤੇ ਔਰਤ ਵਿਚਕਾਰ ਸੀ। ਜਿਊਣ ਲਈ ਪੈਦਾਵਾਰ ਕਰਨ ਅਤੇ ਇਹਨਾਂ ਲਈ ਔਜ਼ਾਰਾਂ ਦੀ ਮਾਲਕੀ ਆਦਮੀ ਦੇ ਹੱਥਾਂ ਵਿਚ ਚਲੀ ਗਈ ਅਤੇ ਔਰਤ ਦੇ ਜ਼ੁੰਮੇ ਘਰ ਅਤੇ ਜੁਆਕਾਂ ਦੀ ਸਾਂਭ-ਸੰਭਾਲ ਆ ਗਈ। ਔਰਤ ਖੁਰਾਕ ਅਤੇ ਸੁਰੱਖਿਆ ਲਈ ਆਦਮੀ ਦੀ ਮੁਥਾਜ ਹੋ ਗਈ। ਇਹ ਮਾਂ-ਪ੍ਰਧਾਨ ਸਮਾਜ ਦੇ ਪਤਨ ਦੀ ਸ਼ੁਰੂਆਤ ਸੀ।

ਹੋਰ ਆਰਥਿਕ-ਵਿਕਾਸ ਹੋਣ ਨਾਲ ਵਾਧੂ ਪੈਦਾਵਾਰ ਹੋਣ ਲੱਗੀ ਤੇ ਇਸਦੀ ਮਾਲਕੀ ਦਾ ਅਧਿਕਾਰ ਪੈਦਾਵਾਰ ਦੇ ਅਮਲ ਚ ਲੱਗੇ ਆਦਮੀ ਕੋਲ ਚਲਾ ਗਿਆ। ਜਿਸ ਤਰ੍ਹਾਂ ਨਿੱਜੀ ਜਾਇਦਾਦ ਦਾ ਮੁੱਢ ਬੱਝਿਆ। ਇਸ ਨਿੱਜੀ ਜਾਇਦਾਦ ਨੂੰ ਸੰਭਾਲਣ ਲਈ ਮਨੁੱਖ ਨੂੰ ਆਪਣੇ ਹਕੀਕੀ ਵਾਰਸਾਂ ਦੀ ਲੋੜ ਖੜੀ ਹੋਈ। ਇਸ ਤਰ੍ਹਾਂ ਅਸਥਾਈ ਜੋੜਾ ਵਿਆਹਾਂ ਦੀ ਥਾਂ ਸਥਾਈ ਜੋੜਾ ਵਿਆਹਾਂ ਨੇ ਲੈ ਲਈ।

ਆਦਮੀ ਤੇ ਔਰਤ ਵਿਚਕਾਰ ਕਿਰਤ ਦੀ ਪਹਿਲੀ ਸਮਾਜਕ ਵੰਡ ਨਾਲ ਔਰਤ ਨੂੰ ਪੈਦਾਵਰੀ ਅਮਲ ਤੋਂ ਲਾਂਭੇ ਕਰਨਾ ਅਤੇ ਔਰਤ ਦੀ ਪਰੀਵਾਰ ਅੰਦਰ ਸਰਦਾਰੀ ਖੁੱਸਣਾਂ ਔਰਤ ਦੀ ਪਹਿਲੀ ਮਹਾਨ ਇਤਿਹਾਸਕ ਹਾਰ ਸੀ। ਇਹ ਜਾਇਦਾਦ ਅਤੇ ਪਰੀਵਾਰਕ ਪ੍ਰਬੰਧ ਦੀ ਉਤਪਤੀ ਅਤੇ ਔਰਤ ਦੀ ਅਧੀਨਗੀ ਦੀ ਸ਼ੁਰੂਆਤ ਸੀ।

## ਪ੍ਰੀਵਾਂਰ ਪ੍ਰਬੰਧ - ਔਰਤ ਲਈ ਕੈਦ

ਨਿੱਜੀ ਜਾਇਦਾਦ ਦੇ ਪੈਦਾ ਹੋਣ ਨਾਲ ਪਰੀਵਾਰ ਦਾ ਦਾ ਮੁੱਢ ਬੱਝਿਆ। ਸ਼ੁਰੂ ਤੋਂ ਹੀ ਖ਼ੂਨ ਦਾ ਰਿਸ਼ਤਾ, ਪਰੀਵਾਰ ਦਾ ਕੁਦਰਤੀ ਅਧਾਰ ਤੇ ਨਿੱਜੀ ਜਾਇਦਾਦ ਇਸ ਦਾ ਆਰਥਿਕ ਅਧਾਰ ਰਿਹਾ ਹੈ। ਇਸ ਤਰ੍ਹਾਂ ਪਰੀਵਾਰ, ਸਮਾਜ ਦੀ ਮੂਲ ਇਕਾਈ ਵਜੋਂ ਹੋਂਦ ਵਿਚ ਆਇਆ ਤੇ ਵਿਕਸਤ ਹੋਇਆ।

ਸਮਾਜ ਦੀ ਬੁਨਿਆਦੀ ਇਕਾਈ ਹੋਣ ਨਾਤੇ ਪ੍ਰੀਵਾਰ ਦੇ ਖ਼ਾਸੇ ਵਿੱਚ ਤਬਦੀਲੀਆਂ ਹੁੰਦੀਆਂ ਗਈਆਂ ਤਾਂ ਜੋ ਵੇਲੇ ਦੇ ਸਮਾਜਿਕ-ਪ੍ਰਬੰਧ ਦੀ ਸਥਾਪਤੀ ਤੇ ਮਜ਼ਬੂਤੀ ਵਿਚ ਇਹ ਲੋੜੀਂਦਾ ਰੋਲ ਨਿਭਾ ਸਕੇ। ਜਗੀਰੂ ਪ੍ਰਬੰਧ ਦੇ ਦੌਰ ਵਿਚ ਇਹ ਪਿਤਾ-ਪ੍ਰਧਾਨ ਪਰਵਾਰਕ-ਪ੍ਰਬੰਧ ਵਜੋਂ ਸਥਾਪਤ ਹੋਇਆ।



ਪਿਤਾ-ਪ੍ਰਧਾਨ ਜਗੀਰੂ ਪਰੀਵਾਰ ਪ੍ਰਬੰਧ ਹੇਠ, ਸਮਾਜ ਅਤੇ ਰਾਜ ਵੱਲੋਂ ਪਰੀਵਾਰ ਉੱਤੇ ਆਇਦ ਜ਼ੁੰਮੇਵਾਰੀਆਂ ਨੂੰ ਨਿਭਾਏ ਜਾਣਾ ਯਕੀਨੀ ਬਨਾਉਂਣ ਦੀ ਜ਼ੁੰਮੇਵਾਰੀ ਪਰੀਵਾਰ ਦੇ ਮੁਖੀ ਪਿਤਾ ਸਿਰ ਆਉਂਦੀ ਹੈ। ਰਾਜ ਦੇ ਕਾਇਦੇ-ਕਾਨੂੰਨਾਂ, ਸਦਾਚਰਕ ਕਦਰਾਂ-ਕੀਮਤਾਂ ਅਤੇ ਰਸਮਾਂ-ਰਿਵਾਜਾਂ ਦੀ ਪਰੀਵਾਰ ਦੇ ਕਿਸੇ ਵੀ ਮੈਂਬਰ ਵੱਲੋਂ ਉਲੰਘਣਾਂ ਦੀ ਨਮੋਸ਼ੀ ਪਰੀਵਾਰ ਦੇ ਮੁਖੀਏ ਸਿਰ ਹੀ ਆਉਂਦੀ ਹੈ।

ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕਿ ਪਰੀਵਾਰ ਜਗੀਰੂ ਰਾਜ ਦੀਆਂ ਸਾਰੀਆਂ ਆਰਥਿਕ-ਸਿਆਸੀ ਲੋੜਾਂ ਪੂਰੀਆਂ ਕਰੇ, ਰਾਜ ਵੱਲੋਂ ਪਰੀਵਾਰ ਦੇ ਮੁਖੀ ਦੀ ਅਧਿਕਾਰ-ਸ਼ਕਤੀ ਨੂੰ ਉਚੇਚੇ ਤੌਰ ਤੇ ਮਜ਼ਬੂਤ ਕੀਤਾ ਗਿਆ। ਪ੍ਰੀਵਾਰ ਦੀ ਨਿੱਜੀ ਜਾਇਦਾਦ ਨੂੰ ਪਰੀਵਾਰ ਮੁਖੀ ਦੀ ਮਲਕੀਅਤ ਬਣਾਇਆ ਗਿਆ। ਇਸਨੂੰ ਵੇਚਣ-ਵੱਟਣ, ਅਵੱਗਿਆ ਕਰਨ ਵਾਲੇ ਪਰੀਵਾਰ ਦੇ ਮੈਂਬਰਾਂ ਨੂੰ ਇਸ ਤੋਂ ਵੰਚਤ ਕਰਨ ਅਤੇ ਪਰੀਵਾਰ ਦੇ ਸਾਰੇ ਮੈਂਬਰਾਂ ਤੇ ਕੰਟਰੋਲ ਰੱਖਣ ਦੇ ਸਾਰੇ ਅਧਿਕਾਰ ਪਰੀਵਾਰ ਮੁਖੀਏ ਪਿਤਾ ਨੂੰ ਦਿੱਛੇ ਗਏ।

ਪਰੀਵਾਰ-ਮੈਂਬਰਾਂ ਦੇ ਵਿਆਹ ਦਾ ਫੈਸਲਾ ਵੀ, ਹੋਣ ਵਾਲੇ ਪਤੀ ਪਤਨੀ ਦੀ ਇਕ ਦੂਜੇ ਬਾਰੇ ਪਸੰਦਗੀ ਦੇ ਅਧਾਰ ਤੇ ਨਾ ਹੋ ਕੇ, ਪਰੀਵਰਾਰਕ ਹਿੱਤਾਂ ਨੂੰ ਧਿਆਨ ਵਿਚ ਰਖਦਿਆਂ, ਪਰੀਵਾਰ ਮੁਖੀ ਵੱਲੋਂ ਕੀਤਾ ਜਾਂਦਾ ਹੈ। ਨਿੱਜੀ ਜਾਇਦਾਦ ਤੇ ਟਿਕੇ ਪ੍ਰਬੰਧ ਵਿਚ ਪਰੀਵਾਰ ਦੀ ਆਰਥਿਕ ਮਜ਼ਬੂਤੀ ਤੇ ਰੁਤਬਾ ਇਸ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ। ਅਜਿਹੇ ਪ੍ਰਬੰਧ ਹੇਠ ਵਿਆਹ ਰਾਹੀਂ ਬੱਚੇ ਹਾਸਲ ਕਰਨ ਦਾ ਮਕਸਦ ਵੀ ਪਰੀਵਾਰ ਦੀ ਪੀੜ੍ਹੀ ਨੂੰ ਅੱਗੇ ਤੋਰਨਾ ਅਤੇ ਪਰੀਵਾਰ ਦੀ ਜਾਇਦਾਦ ਦੇ ਵਾਰਿਸ ਤਿਆਰ ਕਰਨਾ ਹੈ। ਬੱਚਿਆਂ ਦੀ ਪੜ੍ਹਾਈ ਦਾ ਮਕਸਦ ਵੀ, ਉਹਨਾਂ ਨੂੰ ਵਿਰਸੇ ਵਿਚ ਮਿਲਣ ਵਾਲੀ ਜਾਇਦਾਦ ਨੂੰ ਸਾਂਭਣ ਦੇ ਯੋਗ ਬਣਾਉਣ ਹੋਣ ਕਰਕੇ, ਇਸ ਜਾਇਦਾਦ ਨੂੰ ਸਾਂਭਣ ਤੇ ਕੰਟਰੋਲ ਕਰਨ ਵਾਂਗ ਹੀ, ਇਸ ਨੂੰ ਕੰਟਰੋਲ ਕਰਨ ਦਾ ਅਧਿਕਾਰ ਵੀ ਪਰਿਵਾਰ ਮੁਖੀ ਦੀ ਮਰਜ਼ੀ ਉੱਤੇ ਛੱਡਿਆ ਗਿਆ। ਕੁੜੀਆਂ ਦੇ ਬਗਾਨੇ ਘਰੀਂ ਜਾਣ ਤੇ ਪਰਿਵਾਰ ਦੇ ਵਾਰਸ ਨਾ ਰਹਿਣ ਕਰਕੇ ਉਹਨਾਂ ਦੀ ਪੜ੍ਹਾਈ-ਲਿਖਾਈ ਅਤੇ ਸਾਂਭ-ਸੰਭਾਲ ਨੂੰ ਉੱਕਾ ਹੀ ਕੋਈ ਧਿਆਨ ਨਹੀਂ ਦਿੱਤਾ ਜਾਂਦਾ ਸੀ। ਸਗੋਂ ਬਗਾਨੇ-ਘਰ ਦੀ ਇਹ 'ਅਮਾਨਤ' ਪਰਿਵਾਰ ਤੇ ਬੋਝ-ਸਮਝੀ ਤੇ ਦੁਰਕਾਰੀ ਜਾਣ ਲੱਗੀ। ਪਰਿਵਾਰਕ-ਪ੍ਰਬੰਧ ਨੂੰ ਚੁਣੌਤੀ-ਰਹਿਤ ਚਲਦੇ ਰਹਿਣ ਤੇ ਪਰਿਵਾਰ ਦੀ ਮਿਹਨਤਸ਼ਕਤੀ ਨੂੰ ਜਾਬਤੇ ਅਧੀਨ ਰੱਖਣ ਲਈ ਪਰਿਵਾਰ ਮੁਖੀ ਨੂੰ ਇਹ ਵੀ ਅਧਿਕਾਰ ਦਿੱਤਾ ਗਿਆ ਕਿ ਉਹ ਪਰਿਵਾਰ ਦੇ ਕਿਸੇ ਵੀ ਮੈਂਬਰ ਨੂੰ ਸਰੀਰਕ ਸਜ਼ਾ (ਕੁੱਟ-ਮਾਰ) ਸਕਦਾ ਹੈ। ਇਸ ਤਰਾਂ ਜਾਗੀਰੂ ਸਮਾਜ ਅੰਦਰ ਪਰਿਵਾਰ ਦਾ ਆਗੂ ਮਰਦ, ਪਰਵਾਰ, ਪਰੀਵਾਰਕ ਜਾਇਦਾਦ, ਅਤੇ ਪੈਦਾਵਰੀ ਅਮਲ ਸੰਬੰਧੀ ਕੁੱਲ ਅਖਤਿਆਰਾਂ ਦਾ ਮਾਲਕ ਬਣ ਗਿਆ।

ਅਜਿਹੇ ਮਰਦ-ਪ੍ਰਧਾਨ ਜਾਗੀਰੂ ਪਰਿਵਾਰ-ਪਰਬੰਧ ਨੇ ਇਸਤਰੀ ਨੂੰ ਜਾਇਦਾਦ ਮਾਲਕੀ ਤੋਂ ਵਾਂਝੀ ਰੱਖ ਕੇ ਉਸ ਨੂੰ ਮਰਦ ਪਿਤਾ, ਪਤੀ, ਤੇ ਪੁੱਤਰ ਤੇ ਪੂਰੀ ਤਰਾਂ ਨਿਰਭਰ ਬਣਾ ਦਿੱਤਾ। ਪੈਦਾਵਾਰ ਦੇ ਅਮਲ ਅੰਦਰ ਕੰਮ-ਵੰਡ ਵਿੱਚ ਉਸਦੇ ਹਿੱਸੇ ਅਜਿਹਾ ਗੈਰ-ਉਪਜਾਊ ਤੇ ਅਕਾਊ ਘਰੇਲੂ ਕੰਮ-ਧੰਦਾ ਆਇਆ ਜਿਸਦੀ ਕੋਈ ਸਮਾਜਿਕ ਕਦਰ ਨਹੀਂ ਸੀ। ਪੈਦਾਵਾਰ ਦੇ ਇੱਕ ਹੋਰ ਬੁਨੀਆਦੀ ਅਮਲ ਖੁਦ ਮਨੁੱਖੀ ਨਸਲ ਦੇ ਪੈਦਾਵਾਰ ਦੇ ਅਮਲ ਵਿੱਚ ਬੱਚਿਆਂ ਦੀਆਂ ਜੰਮਣ ਪੀੜਾਂ ਹੰਢਾਉਣ ਦੇ ਨਾਲ ਨਾਲ ਇਹਨਾਂ ਦੀ ਸਾਂਭ-ਸੰਭਾਲ ਵੀ ਉਸਦੇ ਸਿਰ ਆ ਪਈ। ਜਾਇਦਾਦ-ਵਿਹੂਣੀ ਹੋਣ ਕਰਕੇ ਤੇ ਕਾਣੀ ਮਿਹਨਤਕ ਵੰਡ ਦਾ ਸ਼ਿਕਾਰ ਹੋਣ ਕਰਕੇ ਪਰੀਵਾਰ ਅੰਦਰ ਇਸਤ੍ਰੀ ਦੀ ਕੋਈ ਸੱਦ-ਪੁੱਛ ਨੇ ਵਕਾਰ ਨਾ ਰਿਹਾ ਤੇ ਉਹ ਮਰਦ ਦੀ ਗੋਲੀ ਤੇ ਘਰ ਦੀ ਕੈਦਣ ਬਣ ਗਈ। ਉਸ ਦਾ ਸਖਸ਼ੀ ਵਿਕਾਸ਼ ਨੂੰ ਗੂਹਣਿਆਂ ਰੱਖਣ ਲਈ ਔਰਤ ਦੇ ਮਾਮਲੇ ਵਿਚ ਜਗੀਰੂ ਸਮਾਜ ਨੇ ਅਜਿਹੀਆਂ ਕਦਰਾਂ-ਕੀਮਤਾਂ, ਰੋਕਾਂ ਟੋਕਾਂ ਅਤੇ ਮਨਾਹੀਆਂ ਦਾ ਜਾਲ ਬੁਣਿਆ ਕਿ ਉਹ ਘਰ ਅੰਦਰ ਹੀ ਸੀਮਤ ਹੋ ਕੇ ਰਹਿ ਗਈ। ਇਹਨਾਂ ਸਭਨਾਂ ਰੋਕਾਂ ਟੋਕਾਂ ਤੇ ਮਨਾਹੀਆਂ ਨੂੰ ਧਾਰਮਿਕ ਜੰਜਾਲਾਂ ਤੇ ਸੰਸਕਾਰਾਂ ਨਾਲ ਉਸਦੇ ਮਨ ਵਸਾਇਆ ਗਿਆ। ਅਜਿਹਾ ਵਿਆਹ-ਪ੍ਰਬੰਧ ਸਥਾਪਤ ਕੀਤਾ ਗਿਆ ਜਿਹੜਾ ਔਰਤ ਦੇ ਘਟੀਆ ਅਤੇ ਮਰਦ ਦੇ ਵਧੀਆ ਹੋਣ ਦੀ ਮਨੌਤ ਅਤੇ ਮਰਦ ਦੀ ਮਨਮਰਜ਼ੀ ਉੱਤੇ ਅਧਾਰਤ ਸੀ। ਔਰਤ ਕੋਲ ਇਸ ਵਿਆਹ ਨੂੰ ਤੋੜਨ ਜਾਂ ਵਿਧਵਾ ਹੋਣ ਤੇ ਦੁਬਾਰਾ ਵਿਆਹ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਕੁਲ ਮਿਲਾਕੇ, ਜਾਗੀਰੂ-ਪਰੀਵਾਰ ਪ੍ਰਬੰਧ ਤਹਿਤ ਔਰਤ ਦਾ ਸਮਾਜਿਕ ਰੋਲ ਖਤਮ ਕਰਕੇ ਉਸਨੂੰ ਮਹਿਜ਼ ਘਰ ਵਾਲੀ ਬਣਾ ਦਿੱਤਾ ਗਿਆ।

## ਔਰਤ-ਮੁਕਤੀ ਲਈ ਲਾਜਮੀ ਸ਼ਰਤ

ਔਰਤ ਸਮੂਹ ਦੀ ਮੁਕਤੀ ਦਾ ਅਮਲ ਤਾਂ ਹੀ ਅੱਗੇ ਵਧ ਸਕਦਾ ਹੈ ਜੇਕਰ ਉਸਦੀ ਮਰਦ ਦੀ ਅਧੀਨਗੀ ਤੇ ਮੁਥਾਜਗੀ ਵਾਲੀ ਹਾਲਤ ਖਤਮ ਕੀਤੀ ਜਾਵੇ। ਉਸਨੂੰ ਘਰ ਦੇ ਉਕਤਾਊ ਤੇ ਬੇਵਕਤੇ ਕੰਮ ਤੋਂ ਸੁਰਖਰੂ ਕਰਕੇ ਸਮਾਜਿਕ ਵੁਕੱਤ ਵਾਲੀ ਉਪਜਾਊ ਕਿਰਤ ਦੇ ਅਮਲ ਵਿਚ ਹਿੱਸੇਦਾਰੀ ਲਈ ਰਾਹ ਖੋਲਿਆ ਜਾਵੇ। ਜਾਗੀਰੂ ਰਾਜ-ਪ੍ਰਬੰਧ ਅਤੇ ਇਸਦੀ ਬੁਨਿਆਦੀ ਸਮਾਜੀ-ਆਰਥਿਕ ਇਕਾਈ ਦੇ ਰੂਪ ਵਿਚ ਪਿਤਾ-ਪ੍ਰਧਾਨ ਜਾਗੀਰੂ ਪਰਵਾਰ-ਪ੍ਰਬੰਧ, ਇਸ ਪੱਖੋਂ ਔਰਤ ਦੀ ਮੁਕਤੀ ਦੇ ਅਸਲ ਵਿਚ ਮੁੱਖ ਅੜਿੱਕਾ ਹੈ। ਮਰਦ-ਆਪਾਸ਼ਾਹੀ ਤੇ ਅਧਾਰਤ ਇਸ ਪਰੀਵਾਰ ਪ੍ਰਬੰਧ ਨੂੰ ਤੋੜੇ ਬਿਨਾਂ ਔਰਤ ਦੀ ਮੁਕਤੀ ਦਾ ਰਾਹ ਪੱਧਰਾ ਨਹੀਂ ਹੋ ਸਕਦਾ। ਇਸ ਤਰਾਂ ਔਰਤ ਦੀ ਮੁਕਤੀ ਦਾ ਅਮਲ, ਮੁੱਖ ਤੌਰ ਤੇ, ਪਿਤਾ-ਪ੍ਰਧਾਨ ਪਰੀਵਾਰ ਪ੍ਰਬੰਧ ਨੂੰ ਬਦਲਕੇ ਪ੍ਰੀਵਾਰ ਅੰਦਰਲੇ ਰਿਸ਼ਤਿਆਂ ਦੇ ਜਮੂਹਰੀਕਰਨ ਦਾ ਅਮਲ ਹੈ, ਪਰੀਵਾਰ ਦੇ ਸਾਰੇ ਮੈਂਬਰਾਂ ਦੀ ਜਮਹੂਰੀ ਏਕਤਾ ਦੇ ਅਧਾਰ ਉੱਤੇ ਨਵੇਂ ਤੇ ਜਮਹੂਰੀ ਪਰਵਾਰ ਪ੍ਰਬੰਧ ਦੀ ਉਸਾਰੀ ਦਾ ਅਮਲ ਹੈ।

ਔਰਤ ਦੀ ਮੁਕੰਮਲ ਬੰਦ-ਖਲਾਸੀ ਪਰੀਵਾਰ ਦੇ ਸਮਾਜੀ ਆਰਥਿਕ ਇਕਾਈ ਵਜੋਂ ਖੁਰਨ-ਖਿੰਡਣ ਨਾਲ ਬੱਝੀ ਹੋਈ ਹੈ। ਕਿਉਂਕਿ ਪ੍ਰੀਵਾਰ ਦੀ ਉਤਪਤੀ ਨਿੱਜੀ-ਜਾਇਦਾਦ ਤੇ ਟਿਕੇ ਸਮਾਜਿਕ-ਪ੍ਰਬੰਧ ਦੀਆਂ ਲੋੜਾਂ ਦਾ ਹੁੰਗਾਰਾ ਹੈ ਇਸ ਲਈ ਜਿੰਨਾਂ ਚਿਰ ਨਿੱਕੀ ਜਾਇਦਾਦ ਤੇ ਅਧਾਰਤ ਇਹ ਪ੍ਰਬੰਧ ਖਤਮ ਨਹੀਂ ਹੋ ਜਾਂਦਾ, ਉਹਨਾਂ ਚਿਰ ਪ੍ਰੀਵਾਰ ਦੀ ਸੰਸਥਾ ਵੀ ਅਲੋਪ ਨਹੀਂ ਸਕਦੀ। ਇਸ ਲਈ ਔਰਤ ਦੀ ਮੁਕੰਮਲ ਬੇਦਖਲਾਲੀ ਵੀ ਇਸ ਨਿੱਜੀ ਜਾਇਦਾਦ ਤੇ ਅਧਾਰਤ ਸਮਾਜਿਕ ਪ੍ਰਬੰਧ ਦੇ ਖਾਤਮੇ ਨਾਲ ਜੁੜੀ ਹੋਈ ਹੈ।

ਸਾਡੇ ਮੁਲਕ ਵਿਚ ਪਿਛਲੇ ਸਾਲਾਂ ਵਿਚ ਭਾਵੇਂ ਜਾਗੀਰੂ ਰਿਸ਼ਤਿਆਂ ਦੀ ਕੁਝ ਹੱਦ ਤਕ ਭੰਨਘੜ ਕਰਕੇ ਪੂੰਜੀਵਾਦੀ ਰਿਸ਼ਤੇ ਦਾਖਲ ਹੋਏ ਹਨ। ਅਤੇ ਪਰੀਵਾਰ ਪ੍ਰਬੰਧ ਵਿਚ ਵੀ ਕੁਝ ਹੱਦ ਤਕ ਹਾਂ ਪੱਖੀ ਤਬਦੀਲੀਆਂ ਹੋਈਆਂ ਹਨ। ਪਰ ਇਸ ਦੇ ਬਾਵਜੂਦ ਹਾਲੇ ਵੀ ਤੱਤ ਰੂਪ 'ਚ ਮਰਦ ਦੀ ਸਰਦਾਰੀ ਤੇ ਔਰਤ ਦੀ ਗੁਲਾਮੀ ਵਾਲੀ ਹਾਲਰ ਬਰਕਰਾਰ ਹੈ। ਪਰੀਵਾਰਕ ਪ੍ਰਬੰਧਾਂ ਬਾਰੇ ਸਰਮਾਏਦਾਰਾਨਾਂ ਰਿਸ਼ਤੇ ਵੀ ਕਿਉਂਕਿ ਮਰਦ ਅਤੇ ਔਰਤ ਦੀ ਮੁਕੰਮਲ ਬਰਾਬਰੀ ਤੇ ਅਧਾਰਤ ਖਰੇ ਜਮਮੂਰੀ ਰਿਸ਼ਤੇ ਦੀ ਥਾਂ ਪੈਸੇ ਦੇ ਰਿਸ਼ਤੇ ਹੁੰਦੇ ਹਨ ਇਸ ਲਈ ਸਰਮਾਏਦਾਰੀ ਪ੍ਰਬੰਧਾਂ ਹੇਠ ਵੀ ਔਰਤ ਦੀ ਹਾਲਤ ਵਿਚ ਬਿਹਤਰੀ ਆਉਂਣ ਦੀ ਥਾਂ ਇਹ ਲੁੱਟ-ਖਸੁੱਟ ਹੋਰ ਵੀ ਤਿੱਖੀ ਹੋ ਜਾਂਦੀ ਹੈ।

ਇਥੇ ਆ ਕੇ ਔਰਤ ਘਰ ਦੀ ਚਾਰ ਦਿਵਾਰੀ ਵਿਚੋਂ ਤਾਂ ਬਾਹਰ ਨਿੱਕਲੀ ਹੈ ਅਤੇ ਆਰਥਿਕਤਾ ਵਿਚ ਵੀ ਉਸ ਦਾ ਕੁੱਝ ਰੋਲ ਵਧਿਆ ਹੈ ਪਰ ਇਥੇ ਉਸ ਦੀ ਗੁਲਾਮੀ ਨੇ ਵੀ ਆਪਣਾ ਰੂਪ ਬਦਲਾ ਲਿਆ ਹੈ। ਜਿਸ ਦੀਆਂ ਉਦਾਹਰਣਾਂ ਪੈਰ-2 ਤੇ ਮਿਲਦੀਆਂ ਹਨ। ਔਰਤਾਂ ਦੇ ਸੁੰਦਰਤਾ ਮੁਕਾਬਲੇ ਸਰਮਾਏਦਾਰ ਫਰਮਾਂ ਦੇ ਪਰਚਾਰ ਅਤੇ ਮੁਨਾਫਿਆਂ 'ਚ ਵਾਧਾ ਕਰਨ ਦਾ ਇੱਕ ਸਾਧਨ ਮਾਤਰ ਹਨ। Air Hostess ਦੀ ਨੌਕਰੀ ਸਿਰਫ ਔਰਤ ਲਈ ਹੀ ਕਿਉਂ ਹੈ ਤਾਂ ਕਿ ਮਰਦ ਗਾਹਕਾਂ ਨੂੰ ਵੱਧ ਤੋਂ ਵੱਧ ਖਿੱਚਿਆਂ ਜਾਂ ਸਕੇ। Nursing ਦਾ ਪੇਸ਼ਾ ਭਾਵੇ ਮਨੁੱਖਤਾ ਦੀ ਸੇਵਾ ਦਾ ਪੇਸ਼ਾ ਹੈ ਪਰੰਤੂ ਇਹ ਮੁਸਕਲ ਤੇ ਕੁੱਝ ਹੱਦ ਤੱਕ ਜਲਾਲਤ ਭਰਿਆ ਹੈ। ਇਸ ਵਿਚ ਵੀ ਕੇਵਲ ਔਰਤਾਂ ਹੀ ਰੱਖੀਆਂ ਜਾਂਦੀਆਂ ਹਨ। ਹਰ ਉਹ ਕੰਮ ਜਿਹੜਾਂ ਘੱਟ ਉਪਜਾਉ ਜ਼ਿਮੇਂਦਰਾਨਾ ਅਤੇ ਘੱਟ ਖਤਰਨਾਕ ਹੈ ਉਥੇ ਔਰਤ ਨੂੰ ਪ੍ਰਤੀਨਿਧਤਾ ਦਿੱਤੀ ਜਾਂਦੀ ਹੈ। ਵਿਦਿਆ ਦੇ ਖੇਤਰ ਵਿਚ ਵੀ ਔਰਤਾਂ ਨੂੰ ਕੁਸਲ ਗ੍ਰਹਿਣੀਆਂ ਅਤੇ ਚੰਗੀਆਂ ਮਾਵਾਂ ਬਨਣ ਦੀ ਵਿਦਿਆ ਦਿੱਤੀ ਜਾਂਦੀ ਹੈ। ਜਿਵੇਂ ਰਸੋਈ ਕਲਾ, ਹੋਮ ਸਾਇੰਸ ਜਾਂ ਹਾਉਸਹੋਲਡ ਵਰਗੇ ਵਿਸ਼ੇ ਸਿਰਫ ਔਰਤਾ ਲਈ ਹਨ। ਇੱਥੇ ਕਿਸੇ ਵਸਤੂ ਦਾ ਪ੍ਰਚਾਰ (Advertyement) ਕਰਨਾ ਹੈ ਤਾਂ ਉਸ ਲਈ ਔਰਤ ਨੂੰ ਕਾਮੁਕ ਮੁਦਰਾ ਵਿਚ ਪੇਸ਼ ਕਰਨਾ ਜਰੂਰੀ ਹੈ। ਚਾਹੇ ਉਸ ਚੀਜ ਨਾਲ ਔਰਤ ਦੂਰ ਦਾ ਵੀ ਕੋਈ ਵਾਸਤਾ ਨਾ ਹੋਵੇ। ਔਰਤ ਨੂੰ ਸਿੰਗਾਰਨ ਲਈ ਇਥੇ ਕਰੋੜਾਂ-ਅਰਬਾਂ ਰੁਪਏ ਸੁਰਖੀਆਂ, ਪਾਉਡਰ, ਬਿਉਟੀ ਪਾਰਲਰਾਂ ਉਤੇ ਖਰਚ ਹੁੰਦੇ ਹਨ। ਇਹ ਹੈ ਸਾਮਰਾਜੀ ਸੰਸਾਰ ਜਿਹੜਾ ਔਰਤ ਨੂੰ ਸਿਰਫ ਇੱਕ ਮਰਦ ਦੇ ਭੋਗਣ ਦੀ ਵਸਤੂ ਵਜੋਂ ਪੇਸ਼ ਕਰਦਾ ਹੈ। ਅਤੇ ਇਥੋਂ ਦਾ ਮੁੱਖ ਲਛਣ ਹੈ ਮਰਦਾਂ ਲਈ ਔਰਤ ਦੇ ਜਿਸਮ ਦੀ ਨੁਮਾਇਸ਼ ਇੱਥੇ ਆਕੇ ਔਰਤ ਜਿਹਨੀ ਤੌਰ ਤੇ ਪਹਿਲਾਂ ਤੋਂ ਵੀ ਵੱਧ ਗੁਲਾਮ ਹੋ ਗਈ ਹੈ।

## ਔਰਤ ਲਹਿਰ ਦਾ ਨਿਸ਼ਾਨਾ ਮਰਦ ਨਹੀਂ ਮਰਦ ਪ੍ਰਧਾਨ ਸਮਾਜ ਤੇ ਰਾਜ ਹੈ

ਔਰਤ ਲਈ ਮਰਦ ਦੀ ਗੁਲਾਮੀ ਤੇ ਮੁਥਾਜਗੀ ਵਾਲੇ ਸਾਰੇ ਪਰੀਵਾਰਕ ਨਿਯਮ ਦਰਅਸਲ ਨਿੱਜੀ ਜਾਇਦਾਦ ਤੇ ਇਕੇ ਰਾਜ ਦੇ ਕਾਨੂੰਨਾ ਦਾ ਵਧਾਰਾ ਹੁੰਦੇ ਹਨ ਅਤੇ ਇਸ ਮਰਦ-ਪਰਧਾਨ ਗੈਰ ਜਮਹੂਰੀ ਪਰਵਾਰ ਪ੍ਰਬੰਧ ਨੂੰ ਕਾਇਮ ਰੱਖੇ ਬਿਨਾਂ ਨਿੱਜੀ ਜਾਇਦਾਦ ਉੱਤੇ ਅਧਾਰਤ ਕੋਈ ਵੀ ਜਬਰ ਤੇ ਲੋਟੂ ਸਮਾਜਿਕ-ਰਾਜਸੀ ਪ੍ਰਬੰਧ ਕਾਇਮ ਨਹੀਂ ਰਹਿ ਸਕਦਾ। ਦੂਜੇ ਪਾਸੇ, ਨਿੱਜੀ ਜਾਇਦਾਦ ਦੇ ਖਾਤਮੇ ਦੇ ਪੜਾਅ ਉੱਤੇ ਖੜੇ, ਲੋਟੂ ਤੇ ਜਾਬਰ ਰਾਜ ਪ੍ਰਬੰਧ ਨੂੰ ਉਲਟਾਏ ਬਿਨਾਂ ਪਰਵਾਰਕ ਰਿਸ਼ਤਿਆਂ ਦੇ ਜਮਹੂਰੀਕਰਨ ਦਾ ਅਮਲ ਸਿਰੇ ਨਹੀਂ ਚੜ੍ਹਾਇਆ ਜਾ ਸਕਦਾ ਅਤੇ ਇਸਤ੍ਰੀ ਮੁਕਤੀ ਦਾ ਨਿਸਾਨਾ ਹਾਂਸਿਲ ਨਹੀਂ ਕੀਤਾ ਜਾ ਸਕਦਾ।

ਨਿੱਜੀ ਜਾਇਦਾਦ ਮਾਲਕੀ ਤੇ ਟਿਕਿਆ ਸਮਾਜਕ-ਰਾਜਸੀ ਪ੍ਰਬੰਧ ਹੀ ਹਰ ਕਿਸਮ ਦੇ ਹਿੰਸਕ ਪੁਆੜਿਆਂ ਦੀ ਸਿੱਧੀ ਜਾਂ ਅਸਿੱਧੀ ਜੜ੍ਹ ਹੈ ਅਤੇ ਔਰਤ ਪ੍ਰਤੀ ਹਿੰਸਾ ਅਤੇ ਉਸਦੀ ਲੁੱਟ-ਖਸੁੱਟ ਲਈ ਵੀ ਇਹੀ ਜਿੰਮੇਵਾਰ ਹੈ। ਆਉ ਇਸ ਨੂੰ ਸਮਝਣ ਲਈ ਦਾਜ ਦੀ ਭੇਟ ਚੜ੍ਹਦੀਆਂ ਔਰਤਾਂ ਦੀ ਮਿਸਾਲ ਲਈਏ। ਮਰਦ-ਪਰਧਾਨ ਭਾਰਤੀ ਸਮਾਜ'ਚ ਨਾਂ ਸਿਰਫ ਵਿਆਹ ਦੇ ਮੌਕੇ ਹੀ, ਲੜਕੀ ਦੇ ਮਾਪਿਆਂ ਨੂੰ ਆਪਣਾ ਵਿਤ ਉਲੰਘਕੇ ਲੜਕੇ ਪਰੀਵਾਰ ਨੂੰ ਦਾਜ ਦੇਣ ਲਈ ਮਜਬੂਰ ਕੀਤਾ ਜਾਂਦਾ ਹੈ ਸਗੋਂ ਵਿਆਹੀ ਲੜਕੀ ਦੀ ਔਲਾਦ ਦੇ ਉਡਾਰ ਤੇ ਜੁਆਨ ਹੋਣ ਤੱਕ ਸਭਨਾਂ



ਤਿੱਥ-ਤਿਉਹਾਰਾਂ, ਵਿਆਹਾਂ, ਮਰਨਿਆਂ, ਜਣੇਪਿਆ ਮੌਕੇ ਲੜਕੀ ਦੇ ਸਹੁਰੇ ਪਰੀਵਾਰ ਦੀ ਕਦੇ ਵੀ ਸੰਤੁਸ਼ਟ ਨਾ ਹੋਣ ਵਾਲੀ ਹਿਰਸ ਲੜਕੀ ਅਤੇ ਉਸ ਦੇ ਮਾਪਿਆਂ ਦੀ ਸਾਹ ਸੁਕਾਈ ਰਖਦੀ ਹੈ। ਦਾਜ ਦੀ ਇਹ ਲਾਹਨਤ ਨਾ ਸਿਰਫ ਹਰ ਸਾਲ ਹਜਾਰਾਂ ਸਜ-ਵਿਆਹੀਆਂ ਮੁਟਿਆਰਾਂ ਦੀ ਬਲੀ ਲੈਂਦੀ ਆ ਰਹੀ ਹੈ, ਸਗੋਂ ਕਈ ਵਾਰ ਦੋ-ਦੋ, ਤਿੰਨ ਤਿੰਨ ਬੱਚਿਆਂ ਦੀਆਂ ਮਾਵਾਂ ਬਣ ਚੁੱਕੀਆਂ ਅਭਾਗੀਆਂ ਲੜਕੀਆਂ ਵੀ ਲਾਲਚੀ ਸਹੁਰੇ ਪਰੀਵਾਰਾਂ ਦੇ ਮਾਨਸਿਕ ਤੇ ਸਰੀਰਕ ਸੰਤਾਪ ਭੋਗਣ ਤੋਂ ਬਾਦ ਮਰਨ ਲਈ ਮਜ਼ਬੂਰ ਕਰ ਦਿੱਤੀਆਂ ਜਾਂਦੀਆਂ ਹਨ ਜਾਂ ਮਾਰ ਦਿੱਤੀਆ ਜਾਂਦੀਆਂ ਹਨ। ਦਾਜ ਇੱਕ ਸਮਾਜਿਕ ਲਾਹਨਤ ਹੈ ਅਤੇ ਇਸ ਬਦਲੇ ਔਰਤ ਨੂੰ ਕਤਲ ਕਰਨਾ ਇੱਕ ਘ੍ਰਿਣਤ ਤੇ ਨਾ ਕਾਬਲੇ ਮੁਆਫ ਅਪਰਾਧ ਹੈ। ਪਰ ਇਸ ਨੂੰ ਕਿਸੇ ਇੱਕਲੇ ਇਕਹਰੇ ਮਰਦ ਦੀਆਂ ਲਾਲਸਾਵਾਂ ਦਾ ਸਿੱਟਾ ਨਹੀਂ ਸਮਝਿਆ ਜਾ ਸਕਦਾ। ਨਿੱਜੀ ਜਾਇਦਾਦ ਤੇ ਟਿਕੇ ਇਸ ਸਮਾਜ ਆਰਥਿਕ - ਪ੍ਰਬੰਧ ਵਿਚ ਹਰ ਜਾਇਜ ਨਜਾਇਜ ਢੰਗ ਨਾਲ ਜਾਇਦਾਦ ਇਕੱਠੀ ਕਰਨ ਦੀ ਧੁੱਸ ਹੈ ਕਿਉਂਕਿ ਜਾਇਦਾਦ ਤੇ ਵਸੀਲਿਆਂ ਦੀ ਮਾਲਕੀ ਹੀ ਸਮਾਜਿਕ ਮਾਣ ਤਾਣ, ਰੁਤਬੇ ਦੇ ਵਕਾਰ ਦਾ ਸਰੋਤ ਹੈ। ਦਾਜ ਪ੍ਰਾਪਤੀ ਵੀ, ਇਸੇ ਜਾਇਦਾਦ ਇਕੱਠੀ ਕਰਨ ਦਾ ਇੱਕ ਸਾਧਨ ਮਾਤਰ ਹੈ ਇਸੇ ਲਈ ਇਸ ਦਾਜ ਦੀ ਲਾਹਨਤ ਤੇ ਪੈਸੇ ਤੇ ਅਧਾਰਤ ਪਰਵਾਰਕ ਰਿਸ਼ਤਿਆਂ ਅਤੇ ਨਤੀਜੇ ਵਜੋਂ ਇਸ ਮਕਸਦ ਲਈ ਔਰਤ ਤੇ ਕੀਤੀ ਜਾਂਦੀ ਹਿੰਸਾ ਨੂੰ ਉਦੋ ਤੱਕ ਖਤਮ ਨਹੀ ਕੀਤਾ ਜਾ ਸਕਦਾ, ਜਿੰਨਾ ਚਿਰ ਨਿੱਜੀ-ਜਾਇਦਾਦ ਤੇ ਅਧਾਰਤ ਇਹ ਲੁਟੇਰਾ ਪ੍ਰਬੰਧ ਕਾਇਮ ਹੈ। ਚਾਹੇ ਪਤਨੀ ਨੂੰ ਸਾੜਨ ਵਰਗੇ ਘੋਰ ਅਪਰਾਧਾਂ ਨੂੰ ਜੋਰਦਾਰ ਵਿਰੋਧ-ਲਹਿਰ ਖੜ੍ਹੀ ਕਰਕੇ ਕੁੱਝ ਹੱਦ ਤੱਕ ਸੀਮਤ ਕੀਤਾ ਜਾ ਸਕਦਾ ਹੈ ਪਰ ਔਰਤ ਉੱਤੇ ਇਸੇ ਮਕਸਦ ਨਾਲ ਹੋਰ ਅਨੇਕਾਂ ਰੂਪਾਂ'ਚ ਹੋ ਰਹੀ ਹਿੰਸਾ ਨੂੰ ਖਤਮ ਨਹੀਂ ਕੀਤਾ ਜਾ ਸਕਦਾ।

ਇਸ ਵਿੱਚ ਕੋਈ ਸੱਕ ਨਹੀਂ ਕਿ ਔਰਤ ਮਰਦ-ਹਾਉਮੇ ਅਤੇ ਹਿੰਸਾ ਦੀ ਸ਼ਿਕਾਰ ਹੈ ਅਤੇ ਮਰਦ ਇਹਨਾਂ ਔਰਤ ਵਿਰੋਧੀ ਤੁਅਸਬਾਂ ਤੇ ਵਿਹਾਰ ਵਿਰੁੱਧ ਜਮਹੂਰੀ ਸੰਘਰਸ਼ ਦੀ ਲੋੜ ਹੈ। ਅਜੇਹੇ ਸੰਘਰਸ਼ਾਂ ਬਿਨਾਂ ਔਰਤਾਂ ਨੂੰ ਆਪਣੇ ਹੱਕਾਂ ਬਾਰੇ ਜਾਗਰਤ ਕਰਨਾ ਤੇ ਉਹਨਾਂ ਦੀ ਵਿਸ਼ਾਲ ਵਿਰੋਧ ਲਹਿਰ ਖੜੀ ਕਰਨੀ ਅਸੰਭਵ ਹੈ। ਪਰ ਔਰਤ ਦੀ ਇਹ ਹਾਲਤ ਜਿਹਨਾਂ ਪਦਾਰਥਕ ਹਾਲਤਾਂ ਦੀ ਪੈਦਾਵਰ ਹੈ, ਉਹਨਾਂ ਪਦਾਰਥਕ ਹਾਲਤਾਂ ਦਾ ਸਾਹਮਣਾਂ ਹੀ ਉਸ ਜਮਾਤ ਦੇ ਮਰਦਾਂ ਨੂੰ ਕਰਨਾ ਪੈਂਦਾ ਹੈ। ਇਹਨਾਂ ਪਦਾਰਥਕ ਹਾਲਤਾਂ ਨੂੰ ਬਦਲੇ ਬਿਨਾਂ ਔਰਤ ਦੀ ਮੁਕਤੀ ਅਸੰਭਵ ਹੈ ਅਤੇ ਇਹਨਾਂ ਨੂੰ ਉਹ ਤਾਂ ਹੀ ਬਦਲ ਸਕਦੀ ਹੈ ਜੇਕਰ ਲੁੱਟ ਤੇ ਦਾਬੇ ਲਈ ਜੁੰਮੇਵਾਰ ਇਹਨਾਂ ਹਾਲਤਾਂ ਤੇ ਇਹਨਾਂ ਨੂੰ ਕਾਈਮ ਰੱਖਣ ਵਾਲੇ ਸਮਾਜੀ-ਸਿਆਸੀ ਪ੍ਰਬੰਧ ਵਿਰੁੱਧ ਘੋਲ ਵਿਚ ਨਿਤਰਿਆਂ ਜਾਵੇ। ਇਸ ਘੋਲ ਵਿੱਚੋਂ ਸਫਲਤਾ ਨਾਲ ਪੁੱਗਣ ਲਈ ਲੁੱਟ ਤੇ ਦਾਬੇ ਦਾ ਸ਼ਿਕਾਰ ਜਮਾਤਾਂ ਦੀਆਂ ਔਰਤਾਂ ਲਈ ਅਜੇਹੀ ਹੀ ਲੁੱਟ ਤੇ ਦਾਬੇ ਦੇ ਸ਼ਿਕਾਰ ਮਰਦਾਂ ਨੂੰ ਨਾਲ ਲੈਣਾ ਅਤੀ ਜਰੂਰੀ ਹੈ। ਇਸ ਲਈ ਔਰਤ ਦੀ ਆਦਮੀ ਨਾਲ ਵਿਰੋਧਤਾਈ ਜਰੂਰ ਹੈ ਪਰ ਇਹ ਦੁਸਮਣਾਂ ਵਾਲੀ ਨਹੀਂ ਇਸ ਲਈ ਆਦਮੀ ਇਸਤਰੀ-ਲਹਿਰ ਦਾ ਮੁੱਖ ਚੋਣ-ਨਿਸ਼ਾਨਾਂ ਨਹੀ ਬਣਦਾ ਸਗੋਂ ਮੁੱਖ ਚੋਣ ਨਿਸ਼ਾਨਾਂ ਇਹ ਔਰਤ-ਦੋਖੀ ਸਮਾਜਿਕ ਸਿਆਸੀ ਨਿਜ਼ਾਮ ਅਤੇ ਇਸ ਦੀ ਪਹਿਰੇਦਾਰੀ ਕਰ ਰਹੀਆਂ ਹਾਕਮ ਜਮਾਤਾਂ ਹਨ। ਇਸ ਲੁਟੇਰੇ ਨਜ਼ਾਮ ਵਿਰੁਧ ਲੁੱਟੇ-ਲਤਾੜੇ ਮਰਦ ਨਾਲ ਮੋਢੇ ਨਾਲ ਮੋਢਾ ਜੋੜਕੇ ਲੜਦਿਆਂ ਹੀ ਔਰਤ ਦੇ ਜਮਹੂਰੀ ਹੱਕਾਂ ਦੀ ਲਹਿਰ ਸਾਰਥਕ ਬਣਦੀ ਹੈ ਕਿਉਂਕਿ ਦੁਸਮਣ ਵਿਰੁਧ ਤਿੱਖੇ ਭੇੜ ਵਿਚ ਉਲਝੇ ਮਰਦ ਲਈ, ਫਤਿਹ ਹਾਸਲ ਕਰਨ ਲਈ, ਇਸ ਵਿਚ ਔਰਤ-ਸਮੂਹਾਂ ਦੇ ਸਰਗਰਮ ਸਾਥ ਦੀ ਲੋੜ ਖੜੀ ਹੁੰਦੀ ਹੈ। ਇਹ ਲੋੜ ਮਰਦ ਦੇ ਵਿਰੋਧੀ ਤੁਅੱਸਬ੍ਹਾ ਲਿੰਗ ਵਿਤਕਰੇ ਦੀ ਭਾਵਨਾ, ਤੇ ਮਰਦ-ਹਾਉਮੇ ਨੂੰ ਮੱਠਾ ਪਾਉਦੀ ਹੈ। ਅਜਿਹੀ ਹਾਲਤ ਹੀ ਉਹ ਸਾਜਗਾਰ ਹਾਲਤ ਬਣਦੀ ਹੈ ਜਦੋਂ ਔਰਤਾਂ ਇਕ ਪਾਸੇ ਆਪਣੇ ਜੱਥੇਬੰਦ ਸ਼ਕਤੀ ਦੇ ਜੋਰ, ਪਰੀਵਾਰਕ, ਸਮਾਜਿਕ ਤੇ ਸੱਭਿਆਚਾਰਕ ਬੰਧਨਾਂ ਨੂੰ ਤੋੜ ਕੇ ਮਰਦਾਂ ਤੋਂ ਜਮਹੂਰੀ ਹੱਕ ਹਾਸਲ ਕਰਨ ਵੱਲ ਅੱਗੇ ਵਧਦੀਆਂ ਹਨ ਅਤੇ ਦੂਜੇ ਪਾਸੇ ਇਨਕਲਾਬੀ ਜਮਾਤੀ-ਘੋਲਾਂ ਵਿੱਚ ਸਰਗਰਮ ਸ਼ਮੂਲੀਅਤ ਰਾਹੀਂ ਆਪਣੀ ਅੰਤਮ ਮੁਕਤੀ ਦੇ ਨਿਸ਼ਾਨੇ ਵੱਲ ਅੱਗੇ ਵਧਦੀਆਂ ਹਨ।

**ਤਰਕਸ਼ੀਲ ਸੁਸਾਇਟੀ ਬਰਨਾਲਾ**

ਅਧਿਆਪਕ ਦਿਵਸ ਤੇ
ਅਧਿਆਪਕਾਂ ਦੇ ਧਿਆਨ ਹਿਤ—

# ਤੀਸਰੀ ਅੱਖ

—ਜਸਪਾਲ ਜੱਸੀ

ਮੈਂ ਸੁਣਿਆ ਸੀ
ਵਿਦਿਆ ਮਨੁੱਖ ਦੀ ਤੀਸਰੀ ਅੱਖ ਹੈ।
ਇਹ ਚਾਨਣ ਹੈ
ਜੋ ਧੁੰਦਾ ਨੂੰ ਮਿਟਾਉਂਦਾ ਹੈ।
ਖੁਦਗਰਜ਼ੀ ਦੀ ਜੜ੍ਹ ਵੱਢ ਕੇ
ਪਰ ਉਪਕਾਰ ਦੀ ਚੇਟਕ ਲਾਉਂਦਾ ਹੈ।
ਨਿਸ਼ਕਾਮ ਸੇਵਾ ਦਾ
ਖਰਾ ਜਜ਼ਬਾ ਜਗਾਉਂਦਾ ਹੈ।
ਕੌਮਾਂ ਨੂੰ ਪੈਰਾਂ ਤੇ ਖੜਨ ਦੀ ਜਾਚ ਦਸਦਾ ਹੈ
ਤੇ ਬੰਦੇ ਦੇ ਸਵੈ-ਮਾਣ ਨੂੰ
ਖਿੜਨਾ ਸਿਖਾਉਂਦਾ ਹੈ...........
ਹੁਣ ਵਿਦਿਆ ਮੇਰੇ ਸਾਹਮਣੇ ਹੈ
ਕਿਸੇ ਸ਼ਰਧਾਲੂ ਅੱਗੇ ਬੇਪੜਦ ਹੋਈ
ਪਵਿਤਰ ਬੀੜ ਹੇਠ ਰੱਖੀ
ਅਫੀਮ ਦੀ ਢੇਰੀ ਵਾਂਗ
ਵਿਟਾਮਿਨ ਏ ਅਤੇ ਡੀ ਨਾਲ ਭਰਪੂਰ
ਘਿਓ ਦੇ ਲੇਬਲ ਹੇਠ,
ਡੱਬਿਆਂ 'ਚ ਭਰੀ ਗਊ ਦੀ ਚਰਬੀ ਵਾਂਗ।
ਇਮਤਿਹਾਨਾਂ 'ਚ ਨਕਲ ਦੀ ਸਿਫਾਰਸ਼ ਲਈ
ਅਗਾਂਹਵਧੂ ਅਧਿਆਪਕ ਦੀ ਡਾਇਰੀ 'ਚ
ਨੋਟ ਕੀਤੇ ਰੋਲ ਨੰਬਰਾਂ ਦੀ ਸੂਚੀ ਵਾਂਗ ........
ਲਾਲ੍ਹਾਂ ਪਹਿਲਾਂ ਹੀ ਡਿੱਗਣ ਲਗਦੀਆਂ ਹਨ
ਉਚ ਅਫਸਰ ਬਣ ਰਹੇ ਪੁੱਤ ਦੀ ਕਮਾਈ ਤੇ।
ਮੁੰਡੇ ਦੀਆਂ ਵਧ ਰਹੀਆਂ ਡਿਗਰੀਆਂ ਦੇ ਨਾਲ ਨਾਲ
ਜਬਾੜ੍ਹੇ ਦਾਜ ਖਾਤਰ ਫੈਲਦੇ ਹਨ।
ਘਰਾਂ 'ਚ ਮਾਤਮ ਬਣਕੇ ਫੈਲਦਾ ਡੇਂਗੂ
ਡਾਕਟਰ ਦੀਆਂ ਅੱਖਾਂ 'ਚ
ਇਸ਼ਕ ਬਣ ਕੇ ਨੱਚਦਾ ਹੈ।
ਨੋਟ ਤਰਦੇ ਹਨ
ਤੜਫਦੇ ਮਰੀਜਾਂ ਕੋਲੋਂ ਬੇਪਰਵਾਹ ਲੰਘ ਰਹੇ
ਸਿਹਤ ਅਫਸਰ ਦੀਆਂ ਨਜ਼ਰਾਂ 'ਚ
ਸਰਕਾਰੀ ਸਕੂਲ ਦੀ ਇਮਾਰਤ
ਧੜੰਮ ਕਰਕੇ ਡਿਗਦੀ ਹੈ
ਅਣਭੋਲ ਬੱਚਿਆਂ ਦੀ ਉਮਰ ਦੇ
ਅਣਛੋਹੇ ਵਰੇ
ਚੀਫ ਇੰਜ਼ਨੀਅਰ ਦੀ ਕੋਠੀ ਦੀਆਂ
ਦੀਵਾਰਾਂ 'ਚ ਚਿਣੇ ਜਾਂਦੇ ਹਨ।
ਮੁਸਕਾਨਾਂ ਵਟਾਉਂਦੀ ਵਿਦਿਆ, ਰੋਜ਼ ਹੀ
ਮਨੁੱਖੀ ਜਜ਼ਬਿਆਂ ਦੀ ਲਾਸ਼ ਤੇ
ਸਲੀਕੇ ਦਾ ਕੱਫਣ ਲਪੇਟਦੀ ਹੈ।
ਨਹੀਂ ਸੀ ਸੋਚਿਆ
ਵਿਦਿਆ ਕੁਝ ਵੀ ਨਹੀਂ ਬਦਲੇਗੀ।
ਉਵੇਂ ਹੀ ਸੁੰਗੜੀ ਰਹੇਗੀ
ਪਤੀ ਦੇਵ ਦੇ ਚਰਨਾਂ 'ਚ
ਸਕੂਲ ਦੀ ਹੈਡਮਿਸਟਰੈੱਸ ਦੀ ਹੋਂਦ
ਸੱਸ ਦੀਆਂ ਲੱਤਾਂ ਨੂੰ
ਭਾਣਾ ਮੰਨਕੇ ਜਰਦੀ ਐਮ.ਫਿਲ. ਕੁੜੀ
ਲਿਖਦੀ ਰਹੇਗੀ ਧਰਮੀ ਬਾਬਲ ਨੂੰ
ਰਾਜੀ ਖੁਸ਼ੀ ਦੇ ਖਤ।
ਸਾਇੰਸ ਅਧਿਆਪਕ
ਰੂਹ ਤੇ ਜੰਮੀ ਸੰਸਕਾਰਾਂ ਦੀ ਗਰਦ ਲੈ ਕੇ
ਸੂਰਜ ਨੂੰ ਰਾਹੂ ਕੇਤੂ ਤੋਂ ਬਚਾਉਣ ਲਈ
ਗੰਗਾ ਇਸ਼ਨਾਨ ਕਰਨ ਜਾਵੇਗਾ।
ਹਨੇਰਾ ਉਵੇਂ ਹੀ ਪਸਰਿਆ ਰਹੇਗਾ



ਕਰੂਏ ਦਾ ਵਰਤ ਰਖਦੀ
ਮੈਡਮ ਦੀ ਆਤਮਾ ਅੰਦਰ
ਨਹੀਂ ਸੀ ਸੋਚਿਆ, ਵਿਦਿਆ ਕੁਝ ਵੀ ਨਹੀ ਬਦਲੇਗੀ।
ਜਰਾ ਵੀ ਪਤਾ ਨਹੀਂ ਲਗਦਾ
ਕਦੋਂ ਬੈਠ ਜਾਂਦੀ ਹੈ ਨਵਾਬਣ ਵਿਦਿਆ
ਹਿੱਕਾਂ 'ਚ ਸਾਹ ਲੈਂਦੀ
ਇਨਸਾਨੀ ਸਾਦਗੀ ਦੀ ਘੰਡੀ ਤੇ।
ਸਿਰ ਤੇ ਮੰਡਾਸੇ ਨਾਲ
ਕਾਲਜ ਆ ਵੜੇ ਬਾਪੂ ਨੂੰ ਮਿਲਣ ਤੋਂ
ਸ਼ਰਮ ਦਾ ਅਹਿਸਾਸ ਬਣ
ਨਜ਼ਰਾਂ 'ਚ ਲੱਥ ਆਉਂਦੀ ਹੈ ਵਿਦਿਆ।
ਵਿਦਿਆ ਰੀਂਗਦੀ ਹੈ
ਮਨੇਜਿੰਗ ਕਮੇਟੀ ਦੇ
ਅਨਪੜ੍ਹ, ਬਲੈਕੀਏ ਪ੍ਰਧਾਨ ਦੀ
ਖਚਰੀ ਮੁਸਕਾਨ ਅੱਗੇ
ਨਮੋਸ਼ੀ ਪੀ ਰਹੀ ਅਧਿਆਪਕਾ ਦੀ
ਬੇਵਸੀ ਬਣ ਕੇ
ਜ਼ਮੀਰ ਦੀ ਕੀਮਤ ਤੇ
ਨੌਕਰੀ ਸਲਾਮਤ ਰੱਖਣ ਦਾ ਤਰਲਾ ਬਣ
ਰੂਹਾਂ 'ਚ ਸਿੰਮ ਆਉਂਦੀ ਹੈ ਵਿਦਿਆ।
ਇਮਤਿਹਨਾਂ 'ਚ ਸੁਪਰਡੈਂਟ ਬਣ ਕੇ
ਕਰੀ ਕਮਾਈ ਨਾਲ
ਘਰ ਆਏ ਚੇਤਕ ਦੀ ਗੂੰਜ ਸੰਗ
ਬਾਘੀਆ ਪਾਉਂਦੀ ਹੈ—ਵਿਦਿਆ
ਵਿਦਿਆ ਉੱਗ ਪੈਂਦੀ ਹੈ
ਖੇਤੀ ਕਾਲਜ ਦੇ ਮੁਖੀ ਜੱਦੀ ਪੈਲੀ 'ਚ
ਕਣਕਾਂ ਦੇ ਬੀਅ ਦੀ, ਚੋਰੀ ਕੀਤੀ
ਨਵੀਂ ਕਿਸਮ ਬਣ ਕੇ।
ਵਿਦਿਆ ਦਫਤਰ ਦੇ ਚਪੜਾਸੀ ਨੂੰ
ਘਰ ਦੇ ਬੰਧੂਆਂ ਨੌਕਰ ਵਾਂਗ
ਵਰਤਣ ਦੀ ਜਾਚ ਦਸਦੀ ਹੈ
ਵਿਦਿਆ ਅਫਸਰਸ਼ਾਹੀ ਦੇ ਕਦਮਾਂ 'ਚ
ਠੋਕਰਾਂ ਖਾਂਦਾ ਗਿਆਨ ਦਾ ਸਿਰ ਹੈ।
ਵਿਦਿਆ ਮਹਿੰਗਾਈ ਦੀ ਚੁੜੇਲ ਦੇ
ਪੈਰਾਂ 'ਚ ਛਣਕਦੇ
ਅਰਥ ਸ਼ਾਸਤਰ ਦੇ ਸਿਧਾਂਤਾਂ ਤੇ ਘੁੰਗਰੂ ਹਨ।
ਵਿਦਿਆ, ਵਾਰਸ ਦੀ ਹਿੱਕ ਤੇ
ਕੁਰਸੀ ਡਾਹੀ ਬੈਠਾ ਕੀਟਸ ਹੈ।
ਵਿਦਿਆ ਕੁਚਲੇ ਹੋਏ ਵਰਤਮਾਨ ਬਾਰੇ
ਸਵਾਲ ਪੁਛਦੀਆਂ ਨਜ਼ਰਾਂ ਨੂੰ
ਗੁਪਤ ਕਾਲ ਮਹਾਨਤਾ ਦੀ ਲੋਰੀ ਹੈ।
ਵਿਦਿਆ ਖੁਰ ਰਹੇ ਆਦਮੀ ਦੇ, ਕਿਣਕਾਂ ਹੋ ਕੇ
ਚੰਨ ਤਕ ਉਡਣ ਦੀ ਕਹਾਣੀ ਹੈ।
ਵਿਦਿਆ ਰਾਵਣ ਤੇ ਮੇਘਨਾਥ ਦੀਆਂ
ਵਸ ਕੀਤੀਆਂ ਸ਼ਕਤੀਆਂ ਵਾਂਗ
ਜੂਝਦੀ ਜਿੰਦਗੀ ਨੂੰ
ਮੂਰਸ਼ਤ ਕਰਨ ਦਾ ਵਸੀਲਾ ਹੈ।
ਇਸ ਤੀਸਰੀ ਅੱਖ ਨੇ
ਸਾਡੀਆਂ ਦੋਹਾਂ ਅੱਖਾਂ ਦੀ ਜੋਤ ਚੂਸ ਕੇ
ਬਹੁਤ ਮੱਧਮ ਕਰ ਦਿੱਤੀ ਹੈ।
ਇਸ ਜੋਤ ਦੇ ਪੂਰੀ ਤਰਾਂ ਬੁਝ ਜਾਣ ਤੋਂ ਪਹਿਲਾਂ
ਆਓ ਇਹ ਤੀਸਰੀ ਅੱਖ ਬਦਲ ਦੇਈਏ
ਆਓ.................

---

## ਲਾਈਫ ਮੈਂਬਰਸਿਪ

29. ਬਲਬੀਰ ਸਿੰਘ ਰੰਧਾਵਾ
VPO, ਕਾਲਾ ਬੂਲਾ
ਤਹਿ. ਅਤੇ ਜਿਲਾ-ਗੁਰਦਾਸਪੁਰ
30. ਬਲਦੇਵ ਸਿੰਘ
A-59 ਸ਼ਾਮ ਨਗਰ
ਪੰਜਾਬੀ ਮਾਰਕੀਟ ਨਵੀਂ ਦਿੱਲੀ.110018
31. ਤਰਸੇਮ ਸਿੰਘ ਧੰਨਜ
ਨਰਸਿੰਗ ਰੋਡ, ਪੰਜਾਬੀ ਲਾਈਨ
ਤੀਨਸੂਕੀਆ (ਆਸਾਮ)

# ਸਰਗਰਮੀਆਂ

## ਮੁਲਾਂਪੁਰ-ਸਧਾਰ ਇਕਾਈ

ਤਰਕਸ਼ੀਲ ਸੁਸਾਇਟੀ ਮੁਲਾਪੁਰ-ਸੁਧਾਰ ਇਲਾਕਾ ਇਕਾਈ ਵਲੋਂ ਮੈਜਿਕ ਟ੍ਰਿਕਾਂ ਦੀ ਜੋਰਦਾਰ ਮੁਹਿੰਮ ਸਕੂਲਾਂ ਵਿੱਚ ਚਲਾਈ ਗਈ। ਜਿਸ ਦਾ ਮੁੱਖ ਮੰਤਵ ਵਿਦਿਆਰਥੀਆਂ ਦੀ ਸੋਚ ਨੂੰ ਵਿਗਿਆਨਕ ਲੀਹਾਂ ਤੇ ਸੋਚਣ ਦੇ ਕਦਮ ਵਜੋਂ ਸੀ।

ਸੁਸਾਇਟੀ ਵਲੋਂ ਸਰਕਾਰੀ ਹਾਈ ਸਕੂਲ ਫੇਰੂਰਾਂਈ-ਅੱਚਰਵਾਲ, ਝੋਰੜਾਂ ਚੱਕ ਕਲਾਂ, ਹਲਵਾਰਾ, ਖਾਲਸਾ ਸਕੂਲ ਮੋਹੀ, ਬੜੂੰਦੀ, ਪੱਖੋਵਾਲ, ਕਿਲਾ ਰਾਇਪੁਰ, ਨਿਊ ਪਬਲਿਕ ਸਕੂਲ ਅੱਡਾ ਮੁਲਾਂਪੁਰ, ਮੰਡਿਆਣੀ, ਪੰਡੋਰੀ, ਅਤੇ ਸਰਕਾਰੀ ਮਿਡਲ ਸਕੂਲ ਲ਼ੀਲ੍ਹ, ਬੱਲੋਵਾਲ, ਅੱਡਾ ਦਾਖਾ, ਬੁਰਜ ਹਕੀਮਾਂ, ਬੁਰਜ ਲਿਟਾਂ, ਲਤਾਲਾ, ਨੰਗਲ, ਹਿਸੋਵਾਲ, ਗਹੌਰ ਵਿਖੇ ਮੈਜ਼ਿਕ ਟਰਿੱਕਾਂ ਦੀ ਸਫਲ ਪੇਸ਼ਕਾਰੀ ਕੀਤੀ ਗਈ। ਉਪਰੋਕਤ ਹਾਈ ਅਤੇ ਮਿਡਲ 23 ਸਕੂਲਾਂ ਵਿੱਚ ਪ੍ਰੋਗਰਾਮ ਦਿੱਤਾ ਗਿਆ।

ਸਾਰੇ ਹੀ ਸਕੂਲਾਂ ਵਿੱਚ ਮੁੱਖ ਅਧਿਆਪਕਾਂ ਅਤੇ ਸਟਾਫ ਨੇ ਪ੍ਰੋਗਰਾਮ ਵਿੱਚ ਬਹੁਤ ਰੁੱਚੀ ਦਿਖਾਈ ਅਤੇ ਸੁਸਾਇਟੀ ਦੇ ਇਸ ਕਦਮ ਦੀ ਭਰਪੂਰ ਪਰਸੰਸਾ ਕੀਤੀ। ਸਾਰੇ ਸਕੂਲਾਂ ਵਿੱਚੋਂ ਫੰਡ ਦੀ ਮਦਦ ਖੁਸ਼ੀ ਨਾਲ ਕ਼ੀਤੀ ਗਈ। ਲੱਗ-ਭੱਗ ਸਾਰੇ ਹੀ ਸਕੂਲਾਂ ਨੇ ਸੁਸਾਇਟੀ ਦੀਆਂ ਕਿਤਾਬਾਂ "ਤੇ ਦੇਵ ਪੁਰਸ਼ ਹਾਰ ਗਏ", "ਦੇਵ ਦੈਂਤ ਅਤੇ ਰੂਹਾਂ" ਸਕੂਲ ਲਾਇਬਰੇਰੀ ਲਈ ਖਰੀਦੀਆਂ। ਬੱਚਿਆਂ ਨੇ ਸੁਸਾਇਟੀ ਦੀਆਂ ਕਿਤਾਬਾਂ ਅਤੇ ਰਸਾਲੇ ਭਾਰੀ ਗਿਣਤੀ ਵਿੱਚ ਖਰੀਦੇ।

ਸਕੂਲਾਂ ਵਿੱਚ ਪ੍ਰੋਗਰਾਮ ਕਰਨ ਤੋਂ ਬਾਅਦ ਇਕ ਵੱਡਾ ਪ੍ਰੋਗਰਾਮ 8 ਅਗਸਤ ਨੂੰ ਦਾਣਾ ਮੰਡੀ ਮੁਲਾਂਪੁਰ ਵਿਖੇ ਕੀਤਾ ਗਿਆ। ਇਹ ਪ੍ਰੋਗਰਾਮ ਲੋਕ ਕਲਾ ਮੰਚ ਮੁਲਾਂਪੁਰ ਵਲੋਂ ਡਰਾਮੇ ਅਤੇ ਤਰਕਸ਼ੀਲ ਸੁਸਾਇਟੀ ਵਲੋਂ ਮੈਜਿਕ ਸ਼ੋਅ ਦੇ ਨਾਮ ਤੇ ਇਸਤਿਹਾਰ, ਹੱਥ ਪਰਚੇ ਕੱਢ ਕੇ ਵੱਡੀ ਤਿਆਰੀ ਨਾਲ ਕੀਤਾ ਗਿਆ। ਜਿਸਨੂੰ ਮੁਲਾਂਪੁਰ ਸ਼ਹਿਰ ਅਤੇ ਇਲਾਕਾ ਨਿਵਾਸੀਆਂ ਨੇ ਸੈਂਕੜਿਆਂ ਦੀ ਗਿਣਤੀ ਵਿੱਚ ਦੇਖਿਆ।

ਸਕੂਲਾਂ ਅਤੇ ਮੁਲਾਂਪੁਰ ਵਿਖੇ ਮੈਜਿਕ ਸ਼ੋਅ ਸਾਥੀ ਇਕਬਾਲ ਸਿੰਘ ਨੇ ਸਫਲਤਾ ਨਾਲ ਕੀਤੇ। ਸਕੂਲਾਂ ਵਿੱਚ ਇਹਨਾਂ ਦਾ ਮੁੱਖ ਤੌਰ ਤੇ ਸਾਥ ਬਲਵਿੰਦਰ ਸਿੰਘ ਗੁੱਜਰਵਾਲ ਨੇ ਦਿੱਤਾ। ਸਕੂਲਾਂ ਵਿੱਚ ਪ੍ਰੋਗਰਾਮ ਬਣਾਉਣ ਮੁੱਖ ਜੁਮੇਵਾਰੀ ਮਾਸਟਰ ਭਜਨ ਸਿੰਘ ਮੁਲਾਂਪੁਰ, ਮਾਸਟਰ ਹਰੀਸ਼ ਮੌਦਗਿੱਲ ਨੇ ਨਿਭਾਈ। ਅਮਰਜੀਤ ਸਿੰਘ ਅਕਾਲਗੜ੍ਹ, ਮਹਿੰਦਰਪਾਲ ਮੁਲਾਂਪੁਰ ਅਤੇ ਲੋਕ ਕਲਾ ਮੰਚ ਮੰਡੀ ਮੁਲਾਂਪੁਰ ਦੇ ਸਾਥੀਆਂ ਨੇ ਪ੍ਰੋਗਰਾਮਾਂ ਵਿੱਚ ਵਿਸ਼ੇਸ ਯੋਗਦਾਨ ਪਾਇਆ।

ਲੋਕ ਪੱਖੀ ਨਾਟਕਕਾਰ ਸ੍ਰੀ ਗੁਰਸ਼ਰਨ ਸਿੰਘ ਜੀ ਨੇ 8 ਅਗਸਤ ਨੂੰ ਭਾਰੀ ਇੱਕਠ ਨੂੰ ਸੰਬੋਧਨ ਕਰਦੇ ਹੋਏ ਸੁਸਾਇਟੀ ਦੇ ਇਹਨਾਂ ਕਦਮਾਂ ਦੀ ਭਰਪੂਰ ਸਲਾਘਾ ਕਰਦੇ ਹੋਏ ਦੱਸਿਆ ਕਿ ਅੱਜ ਦੇ ਮਹੌਲ ਵਿੱਚ ਸੁਸਾਇਟੀ ਦਾ ਅਹਿਮ ਅਤੇ ਅਗਾਂਹਵਧੂ ਰੋਲ ਹੈ।

ਅਸੀਂ ਸਾਰੇ ਸਕੂਲਾਂ ਅਤੇ ਇਲਾਕੇ ਦੇ ਲੋਕਾਂ ਦੇ ਦੇ ਸਹਿਯੋਗ ਦਾ ਧੰਨਵਾਦ ਕਰਦੇ ਹਾਂ। ਸੁਸਾਇਟੀ ਦੇ ਆਗੂਆਂ ਅਤੇ ਵਰਕਰਾਂ ਨੂੰ ਲੋਕਾਂ ਦੇ ਹੁੰਗਾਰੇ ਤੋਂ ਹੌਂਸਲਾ ਮਿਲਿਆ ਹੈ। ਅਸੀਂ ਪੰਜਾਬ ਦੀਆਂ ਹੋਰ ਇਕਾਈਆਂ ਨੂੰ ਭੀ ਸੁਝਾਅ ਦੇਂਦੇ ਹਾਂ ਕਿ ਸਕੂਲਾਂ ਵਿੱਚ ਮੁਹਿੰਮ ਚਲਾਈ ਜਾਵੇ। ਕਿਉਂਕਿ ਨਵੀਂ ਪਨੀਰੀ ਨੇ ਵਿਚਾਰ ਪੱਕੇ ਨਹੀਂ ਹੁੰਦੇ ਵਿਦਿਆਰਥੀਆਂ ਵਿੱਚ ਸਿੱਖਣ ਦੀ ਰੁੱਚੀ ਹੁੰਦੀ ਹੈ। ਅਧਿਆਪਕਾਂ ਦੀ ਵੱਡੀ ਗਿਣਤੀ ਸਮਾਜ 'ਚ ਵਾਪਰ ਰਹੇ ਵਰਤਾਰਿਆਂ ਨੂੰ ਵਿਗਿਆਨਕ ਨਜਰੀਏ ਨਾਲ ਨਹੀਂ ਸੋਚਦੀ। ਜੇ ਅਸੀਂ ਅਧਿਆਪਕਾਂ ਦੀ ਗਿਣਤੀ ਤਰਕਸੀਲ ਨਜਰੀਏ ਤੋਂ ਵਧਾ ਦਈਏ ਤਾਂ ਉਹ ਬੱਚਿਆਂ ਨੂੰ ਆਪਣੇ ਆਪ ਹੀ ਵਿਗਿਆਨਕ ਲੀਹਾਂ ਤੇ ਸੋਚਣ ਲਾ ਦੇਣਗੇ। ਇਸ ਕਰਕੇ ਸਕੂਲਾਂ ਵਲ ਵੱਧ ਧਿਆਨ ਕਰਨ ਦੀ ਲੋੜ ਹੈ।

**ਮਾਸਟਰ ਭਜਨ ਸਿੰਘ**
**ਮੈਂਬਰ, ਇਲਾਕਾ ਕਮੇਟੀ ਮੁਲਾਂਪੁਰ-ਸੁਧਾਰ**
**ਤਰਕਸੀਲ ਸੋਸਾਇਟੀ ਪੰਜਾਬ**



## ਤਲਵਾੜਾ ਇਕਾਈ

ਮਿਤੀ 8 ਜੁਲਾਈ, 1989 ਦਿਨ ਸਨਿਚਰਵਾਰ ਨੂੰ ਫਿਜੀਕਲੀ ਹੈਡੀਕੈਪਟ ਐਸੋਸ਼ੀਏਸ਼ਨ, ਤਲਵਾੜਾ ਵਲੋਂ, ਤਲਵਾੜਾ ਵਿਖੇ, ਅੰਗਹੀਣਾਂ ਲਈ ਇੱਕ ਪੁਨਰਵਾਸ ਕੈਂਪ ਲਗਾਇਆ ਗਿਆ, ਜਿਸ ਵਿੱਚ ਤਰਕਸ਼ੀਲ ਸੁਸਾਇਟੀ ਇਲਾਕਾ ਕਮੇਟੀ ਤਲਵਾੜਾ ਅਤੇ ਇੰਡੀਅਨ ਪੀਪਲਸ਼ ਫਰੰਟ ਤਲਵਾੜਾ ਨੇ ਸਹਿਯੋਗ ਦਿੱਤਾ।

ਤਰਕਸ਼ੀਲ ਸੁਸਾਇਟੀ ਵਲੋਂ ਅਮਰਜੀਤ ਵਿਰਕ ਦਾ ਹੱਥ ਫੇਰੀਆਂ ਦਾ ਪ੍ਰੋਗਰਾਮ ਕਰਵਾਇਆ ਗਿਆ ਅਤੇ ਤਰਕਸ਼ੀਲ ਸੁਸਾਇਟੀ ਦੀ ਸਮਝ ਬਾਰੇ ਸੰਖੇਖ ਜਾਣਕਾਰੀ ਤੋਂ ਇਲਾਵਾ ਸੁਸਾਇਟੀ ਦੇ ਫਗਵਾੜਾ ਯੂਨਿਟ ਵਲੋਂ ਛਪਵਾਏ ਗਏ ਲੀਫਲੈਟ ਵੰਡੇ ਗਏ। ਅਮਰਜੀਤ ਵਿਰਕ ਵਲੋਂ ਆਪਣੇ ਜਾਦੂ ਸ਼ੋ ਦੌਰਾਨ ਜਾਦੂ ਪਿਛੇ ਕੰਮ ਕਰਦੀਆਂ ਸ਼ਕਤੀਆਂ ਦਸਦੇ ਹੋਏ, ਲਗਭਗ 600 ਦਰਸ਼ਕਾਂ ਨਾਲ ਭਰੇ ਹਾਲ ਨੂੰ, ਮੋਹੀ ਰੱਖਿਆ।

**ਗੁਰਚਰਨ ਤਲਵਾੜਾ**

## ਫਗਾਵੜਾ ਇਕਾਈ

ਮਿਤੀ 16-7-89 ਦਿਨ ਐਤਵਾਰ ਨੂੰ ਭਬਿਆਣਾ ਵਿੱਟ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਫਗਵਾੜਾ ਇਕਾਈ ਵਲੋਂ ਇੱਕ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਸਾਥੀ ਤੇਜਪਾਲ ਨੇ ਵੱਖ ਵੱਖ ਜਾਦੂ ਦੇ ਟਰਿਕ ਦਿਖਾਏ ਅਤੇ ਇਹਨਾਂ ਬਾਰੇ ਦਰਸ਼ਕਾਂ ਨੂੰ ਜਾਣਕਾਰੀ ਦਿੱਤੀ। ਇਹਨਾਂ ਵਿਚੋਂ ਪਾਕਿਸਤਾਨੀ ਮੁਰਗੀ ਤੇ ਅੰਡੇ ਦੇਣ ਵਾਲਾ ਟਰਿੱਕ ਲੋਕਾਂ ਨੇ ਬਹੁਤ ਹੀ ਪਸੰਦ ਕੀਤਾ ਅਤੇ ਸਲਾਹਿਆ। ਟਰਿੱਕਾਂ ਦੇ ਨਾਲ ਨਾਲ ਸਾਥੀ ਤੇਜਪਾਲ ਨੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਹਿਮਾਂ ਭਰਮਾਂ, ਜਾਦੂ-ਟੂਣਿਆਂ ਆਦਿ ਵਿਚੋਂ ਨਿਕਲਣ ਲਈ ਪ੍ਰੇਰਿਆ। ਸਾਥੀ ਕੁਲਵਿੰਦਰ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੀ ਰੂਪ ਰੇਖਾ ਬਾਰੇ ਵਿਸਥਾਰ ਪੂਰਵਕ ਦਸਿਆ ਪਿੰਡ ਵਿੱਚ 'ਬਾਬਿਆਂ' ਨੂੰ ਚੈਲਿੰਜ ਕੀਤਾ ਗਿਆ ਕਿ ਜੇ ਕਿਸੇ ਕੋਲ ਗੈਬੀ ਸ਼ਕਤੀ ਹੈ ਤਾਂ ਤਰਕਸ਼ੀਲ ਸੋਸਾਇਟੀ ਪੰਜਾਬ ਦੀਆਂ 23 ਸ਼ਰਤਾਂ ਵਿਚੋਂ ਕੋਈ ਇੱਕ ਵੀ ਸ਼ਰਤ ਪੂਰੀ ਕਰਕੇ 10000 ਰੁਪਏ ਦਾ ਇਨਾਮ ਜਿੱਤ ਸਕਦਾ ਹੈ। ਬਾਅਦ ਵਿੱਚ ਲੋਕਾਂ ਦੇ ਸ਼ੰਕਿਆਂ ਦੇ ਜਵਾਬ ਦਿੱਤੇ ਗਏ।

ਪਿੰਡ ਵਿੱਚ ਇਸ ਤਰ੍ਹਾਂ ਦਾ ਪ੍ਰੋਗਰਾਮ ਪਹਿਲੀ ਵਾਰ ਹੀ ਹੋਇਆ ਹੈ, ਜਿਸਨੂੰ ਲੋਕਾਂ ਨੇ ਬਹੁਤ ਪਸੰਦ ਕੀਤਾ ਹੈ ਅਤੇ ਪ੍ਰੋਗਰਾਮ ਕਰਨ ਨਾਲ ਪਿੰਡ ਵਿੱਚ ਪ੍ਰਾਪੇਗੰਡੇ ਵਾਲਾ ਮਹੌਲ ਬਣ ਗਿਆ ਹੈ ਤੇ ਲੋਕਾਂ ਦੀ ਸੋਚ ਵਿਗਿਆਨਕ ਬਣ ਰਹੀ ਹੈ।

**ਕੁਲਵਿੰਦਰ ਸਿੰਘ ਸਫਰੀ**
**ਭਬਿਆਣਾ ਤਹਿ. ਫਗਵਾੜਾ**

## ਉਸਦਾ ਹੁਕਮ

"ਚੱਲੀਏ ਬਈ ?" ਟੈਂਪੂ ਡਰਾਇਵਰ ਨੇ ਟੈਂਪੂ ਵਿੱਚ ਬੈਠੀਆਂ ਭਗਤ ਸਵਾਰੀਆਂ ਨੂੰ ਅਵਾਜ਼ ਦਿੱਤੀ। "ਹਾਂ ਬਈ ਹਾਂ, ਚੱਲ ਰੱਬ ਦਾ ਨਾਂ ਲੈ ਕੇ।" ਅੰਦਰੋਂ ਅਵਾਜ਼ ਆਈ।

ਰਸਤੇ ਵਿੱਚ ਤੀਰਥ ਯਾਤਰਾ ਤੋਂ ਵਾਪਸ ਆਏ ਉਹਨਾਂ ਭਗਤਾਂ ਦੇ ਪ੍ਰਧਾਨ ਨੇ ਯਾਤਰਾ ਦੌਰਾਨ ਕਿਸੇ ਦੁਰਘਟਨਾ ਤੋਂ ਬਚ ਜਾਣ ਬਾਰੇ ਗੱਲ ਛੇੜੀ, "ਦੇਖ ਲਉ ਬਈ ਮਾਲਕ ਨੇ ਸਾਨੂੰ ਹੱਥ ਰੱਖ ਕੇ ਬਚਾਇਆ।" "ਹਾਂ ਬਈ ਹਾਂ, ਉਹ ਜੋ ਵੀ ਕਰਦਾ ਹੈ ਠੀਕ ਹੀ ਕਰਦਾ ਹੈ। ਉਸਦੇ ਹੁਕਮ ਤੋਂ ਬਿਨਾਂ ਤਾਂ ਪੱਤਾ ਨਹੀਂ ਹਿਲਦਾ।" ਇਕ ਹੋਰ ਆਦਮੀ ਨੇ ਗੱਲ ਸਿਰੇ ਚਾੜ੍ਹੀ। ਟੈਂਪੂ ਤੇਜ਼ ਚਲਦਾ ਗਿਆ ਅਤੇ ਟੈਂਪੂ 'ਚ ਰੱਬ ਦੀ ਉਸਤਤ ਦਾ ਵਿਸ਼ਾ ਗਰਮ ਸੀ। ਟੈਂਪੂ ਬਹੁਤ ਤੇਜ਼ ਸੀ। ਅੱਗੇ ਅਚਾਨਕ ਕੂਹਣੀ ਮੋੜ ਆ ਗਿਆ। ਡਰਾਈਵਰ ਤੋਂ ਟੈਂਪੂ ਸੰਭਾਲਿਆ ਨਾ ਗਿਆ ਅਤੇ ਸਿੱਧਾ ਸਾਹਮਣੀ ਕੰਧ ਵਿੱਚ ਵੱਜਾ। ਅੱਗੇ ਬੈਠੀਆਂ ਸਵਾਰੀਆਂ ਦੇ ਕਾਫੀ ਅਤੇ ਮਗਰਲੀਆਂ ਦੇ ਮਾੜੀਆਂ ਮੋਟੀਆਂ ਸੱਟਾਂ ਲੱਗੀਆਂ।

ਕੁਝ ਮਿੰਟਾਂ ਵਿੱਚ ਹੀ ਸਾਰੀਆਂ ਸਵਾਰੀਆਂ ਡਰਾਈ-ਵਰ ਤੇ ਟੁੱਟ ਪਈਆਂ। ਸਾਰੇ ਆਪਣੀ ਆਪਣੀ ਮੂੰਹ ਆਈ ਬੋਲਣ ਲੱਗੇ। "ਮਰਵਾ ਦੇਣਾ ਸੀ ਅੱਜ, ਚਲਾਉਣ ਲੱਗ ਪੈਂਦੇ ਨੇ ਗੱਡੀਆਂ।"

ਗਾਲ੍ਹਾਂ ਦੀ ਬੁਛਾੜ ਜਾਰੀ ਸੀ। ਸ਼ਾਇਦ ਉਹ ਹੁਣ ਕੁਝ ਭੁੱਲ ਗਏ ਸਨ ਕਿ 'ਉਸਦੇ ਹੁਕਮ ਬਿਨਾਂ ਤਾਂ ਪੱਤਾ ਨਹੀਂ ਹਿੱਲਦਾ।'

**ਹਰਬਲਾਸ ਧੂਲੇਤਾ**

# ਪਾਸ਼ ਦਾ ਜਨਮ ਦਿਨ : ਕਵਿਤਾ ਦਿਵਸ

## (ਪਾਸ਼ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ ਦਾ ਸੱਦਾ ਪੱਤਰ)

ਮਹਾਨ ਕ੍ਰਾਂਤੀਕਾਰੀ ਕਵੀ, ਵਿਲੱਖਣ ਚਿੰਤਕ ਅਤੇ ਅਗਾਂਹਵਧੂ ਜਨਤਕ ਲਹਿਰਾਂ ਦਾ ਸਰਗਰਮ ਘੁਲਾਟੀਆ ਪਾਸ਼, ਫਿਰਕੂ ਦਹਿਸ਼ਤਗਰਦੀ ਨੇ 23 ਮਾਰਚ 1988 ਨੂੰ ਸਾਡੇ ਕੋਲੋਂ ਹਮੇਸ਼ਾਂ ਲਈ ਖੋਹ ਲਿਆ ਹੈ। ਪਾਸ਼ ਦਾ ਕਤਲ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਕਤਲ ਹੈ। ਜ਼ਿੰਦਗੀ, ਸ਼ਾਇਰੀ ਅਤੇ ਲੋਕਾਂ ਦੇ ਪਿਆਰ ਨਾਲ ਭਰਪੂਰ ਸਾਡਾ ਇਹ ਮਹਿਬੂਬ ਸ਼ਾਇਰ ਹੁਣ ਜਬਰ ਅਤੇ ਫਿਰਕਾਪ੍ਰਸਤੀ ਵਿਰੁੱਧ ਇਨਕਲਾਬੀ, ਜਮਹੂਰੀ ਅਤੇ ਸੰਘਰਸਸ਼ੀਲ ਸ਼ਕਤੀਆਂ ਦਾ ਬਹੁਪੱਖੀ ਚਿੰਨ ਬਣ ਗਿਆ ਹੈ। ਸ਼ਹੀਦ ਪਾਸ਼ ਦੀ ਯਾਦ ਵਿਚ ਸਥਾਪਤ ਹੋਣ ਵਾਲੇ 'ਪਾਸ਼ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ' ਦਾ ਮੁੱਖ ਉਦੇਸ਼ ਹੈ : ਪਾਸ਼ ਦੀ ਜੀਵਨੀ, ਲਿਖਤਾਂ ਅਤੇ ਵਿਚਾਰਧਾਰਾ ਨਾਲ ਸੰਬੰਧਤ ਯਾਦਾਂ ਨੂੰ ਸਾਂਭਣਾ ; ਨਵੇਂ ਲੇਖਕਾਂ ਵਿਚ ਪਾਸ਼ ਦੀ ਵਿਸ਼ੇਸ਼ ਕ੍ਰਾਂਤੀਕਾਰੀ ਸਪਿਰਿਟ ਨੂੰ ਉਤਸ਼ਾਹਤ ਕਰਨਾ ਅਤੇ ਕੌਮਾਂਤਰੀ ਪੱਧਰ ਉੱਤੇ ਵੱਧ ਤੋਂ ਵੱਧ ਲੋਕਾਂ ਵਿਚ ਪੇਸ਼ ਕਰਨਾ। ਟਰੱਸਟ ਦੇ ਪੰਜ ਮੈਂਬਰ ਇਹ ਹਨ - ਗੁਰਸ਼ਰਨ ਸਿੰਘ ਅਤੇ ਮਹਿੰਦਰ ਸਿੰਘ ਸੰਧੂ (ਭਾਰਤ), ਅਵਤਾਰ ਜੌਹਲ (ਇੰਗਲੈਂਡ), ਪਾਸ਼ ਦੇ ਪਿਤਾ ਜੀ ਸੋਹਣ ਸਿੰਘ ਸੰਧੂ (ਅਮਰੀਕਾ) ਅਤੇ ਸੁਰਿੰਦਰ ਧੰਜਲ (ਕਨੇਡਾ)। ਟਰੱਸਟ ਦੀਆਂ ਲੋਕਲ ਬਰਾਂਚਾਂ ਅਤੇ ਸਲਾਹਕਾਰ ਕਮੇਟੀਆਂ ਵਿਚ ਵੱਧ ਤੋਂ ਵੱਧ ਅਗਾਂਹਵਧੂ ਜਮਹੂਰੀ ਧਿਰਾਂ, ਬੁੱਧੀਜੀਵੀਆਂ, ਸਾਹਿੱਤਕਾਰਾਂ, ਕਲਾਕਾਰਾਂ, ਰਾਜਸੀ ਕਾਮਿਆਂ ਅਤੇ ਮੀਡੀਆ ਦੀ ਸ਼ਮੂਲੀਅਤ ਲਈ ਵੱਧ ਤੋਂ ਵੱਧ ਯਤਨ ਕੀਤੇ ਜਾਣਗੇ।

ਪਾਸ਼ ਦਾ ਜਨਮ ਦਿਨ (9 ਸਤੰਬਰ), ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿੱਚ ਮਨਾਇਆ ਜਾਵੇਗਾ। ਸਮਾਗਮ ਵਿਚ ਟਰੱਸਟ ਦੀ ਪਹਿਲੀ ਪ੍ਰਕਾਸ਼ਨਾ 'ਖਿਲਰੇ ਹੋਏ ਵਰਕੇ' (ਸੰਪਾਦਕ : ਅਮਰਜੀਤ ਚੰਦਨ) ਵੀ ਰੀਲੀਜ਼ ਕੀਤੀ ਜਾਵੇਗੀ, ਜਿਸ ਵਿਚ ਪਾਸ਼ ਦੀਆਂ ਤਿੰਨ ਪ੍ਰਕਾਸ਼ਤ ਕਾਵਿ-ਪੁਸਤਕਾਂ ਤੋਂ ਬਾਹਰਲੀ ਕਵਿਤਾ ਸ਼ਾਮਲ ਹੈ।

ਪੰਜਾਬੀ ਸੱਭਿਆਚਾਰ ਵਿਚ ਅਗਾਂਹਵਧੂ ਵਿਚਾਰਧਾਰਾ ਦੇ ਸ਼ਹੀਦਾਂ ਦੇ ਸ਼ਹੀਦੀ ਦਿਨ ਮਨਾਉਣ ਦੀ ਰਵਾਇਤ ਤਾਂ ਹੈ, ਪਰ ਜਨਮ ਦਿਨ ਮਨਾਉਣ ਦੀ ਰਵਾਇਤ ਹਾਲੇ ਵਿਸ਼ਾਲ ਪੱਧਰ ਉਤੇ ਪਰਚੱਲਤ ਨਹੀਂ ਹੋਈ। ਪਾਸ਼ ਕਿਉਂਕਿ ਪੰਜਾਬੀ ਕ੍ਰਾਂਤੀਕਾਰੀ ਕਵਿਤਾ ਦੇ ਮੋਢੀਆਂ ਵਿਚੋਂ ਇਕ ਸੀ ਅਤੇ ਇੱਕ ਵਿਸ਼ੇਸ਼ ਵਿਦਰੋਹੀ ਸੁਰ ਅਤੇ ਕਾਵਿਕ ਮੁਹਾਵਰੇ ਦਾ ਜਨਮਦਾਤਾ ਸੀ, ਇਸ ਲਈ ਟਰੱਸਟ ਵੱਲੋਂ ਦੇਸ-ਬਦੇਸ਼ ਦੇ ਸੰਮੂਹ ਪੰਜਾਬੀ ਭਾਈਚਾਰੇ ਨੂੰ ਅਪੀਲ ਹੈ ਕਿ **ਮਹਾਨ ਪਾਸ਼ ਦਾ ਜਨਮ ਦਿਨ ਕਵਿਤਾ ਦਿਵਸ ਵਜੋਂ** ਮਨਾਇਆ ਜਾਵੇ। ਏਸ ਦਿਨ ਪਾਸ਼ ਦੀ ਯਾਦ ਵਿਚ ਰੁੱਖ ਅਤੇ ਫੁੱਲ ਬੂਟੇ ਲਾਏ ਜਾਣ—ਆਪਦੇ ਵਿਹੜਿਆਂ ਵਿਚ, ਰਾਹਵਾਂ ਵਿਚ, ਸਕੂਲਾਂ ਵਿਚ, ਚੌਰਸਤਿਆਂ ਵਿਚ, ਖੇਤਾਂ ਵਿਚ। 'ਖੇਤਾਂ ਦੇ ਪੁੱਤ' ਪਾਸ਼ ਦੀ ਜ਼ਿੰਦਗੀ ਅਤੇ ਸ਼ਾਇਰੀ ਵਿਚਲਾ ਮਿੱਟੀ ਦਾ ਮੋਹ, ਮਹਿਕ, ਮਹੀਨਤਾ ਅਤੇ ਸੁਹੱਪਣ ਉਜਾਗਰ ਕੀਤੇ ਜਾਣ ਦੀ ਇਹ ਸਲਾਨਾ ਰਵਾਇਤ, ਕਲਪਨਾ ਨੂੰ ਟੁੰਭਣ ਵਾਲੇ ਹੋਰ ਵੀ ਖੂਬ-ਸੂਰਤ, ਭਾਵਸੂਰਤ ਅਤੇ ਕਲਾਤਮਕ ਢੰਗ ਤਰੀਕਿਆਂ ਰਾਹੀ ਹਰ ਵਰ੍ਹੇ ਜ਼ਾਰੀ ਰਹਿਣੀ ਚਾਹੀਦੀ ਹੈ।

**ਪਾਸ਼ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ**
Box 3245, P. O. MPP
KAMLOOPS, B. C. CANADA, V2C 6BB

If Undelivered, Please Return

**TARKSHIL**
Post Box No. 34
KOT KAPURA-151204

PRINTED MATTER

To

..............................................

..............................................

..............................................